



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ



ਸਤੰਬਰ
੧੯੭੯

ਜਿਲਦ ਨੰ: ੪ ਅੰਕ ਨੰ: ੧੧

ਪ੍ਰਕਾਸ਼ਨ ਮਿਤੀ ੪—੯—੧੯੭੯

ਸੰਪਾਦਕ : ਜਗਦੀਸ਼ ਸਿੰਘ
ਸਹਿਯੋਗ : ਅਵਤਾਰ ਸਿੰਘ



ਮੁੱਲ ਪ੍ਰਤੀ ਕਾਪੀ : ੧ ਰੁਪਿਆ
ਸਾਲਾਨਾ ਚੰਦਾ ਦੇਸ : ੧੨ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ,

Office Address
Monthly WARIAM
(Punjabi)
Ladowali Road
Jullundur-144001
Phone : 72504 P.P.

# ਮੋਰਵੀ ਦਾ ਦੁਖਾਂਤ

ਗੁਜਰਾਤ ਦੇ ਸ਼ਹਿਰ ਮੋਰਵੀ ਉਤੇ ਪਿਛਲੇ ਦਿਨੀਂ ਮਛੂ ਡੈਮ ਦੇ ਟੁਟਣ ਨਾਲ ਪਰਲੋ ਆ ਗਈ। ਡੈਮ ਦਾ ਦਸ ਬਾਰਾਂ ਫੁਟ ਡੂੰਘਾ ਪਾਣੀ ਸ਼ਹਿਰ ਵਿਚ ਆ ਵੜਿਆ। ਲੋਕ ਮਰ ਗਏ ਤੇ ਜਾਇਦਾਦਾਂ ਬਰਬਾਦ ਹੋ ਗਈਆਂ। ਸਰਕਾਰੀ ਸੂਤਰਾਂ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ ਇਕ ਹਜ਼ਾਰ ਹੈ ਪਰ ਗੈਰ ਸਰਕਾਰੀ ਸੋਮਿਆਂ ਅਤੇ ਅਖਬਾਰਾਂ ਨੇ ਤਾਂ ਮਰਨ ਵਾਲਿਆਂ ਦੀ ਗਿਣਤੀ ਵੀਹ ਹਜ਼ਾਰ ਤਕ ਵੀ ਕਿਆਸੀ ਹੈ। ਕਿਹਾ ਜਾਂਦਾ ਹੈ ਕਿ ਰਾਜਕੋਟ ਦੇ ਕੁਲੈਕਟਰ ਨੇ ਆਪਣੀ ਇਕ ਖੁਫੀਆ ਰਿਪੋਰਟ ਵਿਚ ਕਿਹਾ ਹੈ ਕਿ ਮੋਰਵੀ ਦੀ ਅਧੀ ਆਬਾਦੀ ਦਾ ਖਾਤਮਾ ਹੋ ਗਿਆ ਹੈ। ਮੋਰਵੀ ਕਸਬੇ ਦੀ ਆਬਾਦੀ ਸਠ ਹਜ਼ਾਰ ਦੇ ਕਰੀਬ ਸੀ। ਕੋਈ ਅਠਾਹਠਾਂ ਪਿੰਡਾਂ ਨੂੰ ਵੀ ਇਸ ਪਰਲੋ ਨੇ ਨੁਕਸਾਨ ਪਹੁੰਚਾਇਆ ਅਤੇ ਘਟੋ ਘਟ ਇਕ ਪਿੰਡ ਦਾ ਤਾਂ ਖੁਰਾ ਖੋਜ ਹੀ ਮਿਟ ਗਿਆ ਹੈ। ਗੁਜਰਾਤ ਦੇ ਮੁਖ ਮੰਤਰੀ ਸ੍ਰੀ ਬਾਬੂ ਭਾਈ ਪਟੇਲ ਅਨੁਸਾਰ ਨੁਕਸਾਨ ਦਾ ਅੰਦਾਜ਼ਾ ਸੌ ਕਰੋੜ ਰੁਪਏ ਤੋਂ ਵੀ ਉਪਰ ਹੈ। ਪਰ ਅਜਿਹੀਆਂ ਆਫਤਾਂ ਸਮੇਂ ਨੁਕਸਾਨ ਦਾ ਹਿਸਾਬ ਕਿਤਾਬ ਲਾਉਣਾ ਮੁਸ਼ਕਲ ਹੁੰਦਾ ਹੈ। ਵਡੀ ਚਿੰਤਾ ਵਾਲੀ ਗਲ ਤਾਂ ਇਹ ਹੈ ਕਿ ਵਡੇ ਵਡੇ ਕੌਮੀ ਡੈਮ ਵੀ ਸੁਰਖਿਅਤ ਨਹੀਂ ਹਨ। ਕਹਿੰਦੇ ਹਨ ਇਸ ਡੈਮ ਤੋਂ ਕਈ ਛੇ ਕਿਲੋਮੀਟਰ ਉਪਰ ਪਾੜ ਪੈ ਜਾਣ ਨਾਲ ਇਹ ਆਫਤ ਆਈ। ਵੱਡੇ ਵਡੇ ਡੈਮਾਂ ਦੇ ਪਿਛੇ ਸੈਂਕੜੇ ਵਰਗ ਕਿਲੋ ਮੀਟਰਾਂ ਤਕ ਪਾਣੀ ਖੜਾ ਹੁੰਦਾ ਹੈ ਅਤੇ ਇਸ ਵਾਸਤੇ ਇਹਨਾਂ ਡੈਮਾਂ ਦੀ ਸੁਰਖਿਆ ਬਾਰੇ ਲੋਕਾਂ ਦੇ ਮਨਾਂ ਵਿਚ ਹੁਣ ਸ਼ੰਕੇ ਪੈਦਾ ਹੋ ਗਏ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਸਾਰੇ ਡੈਮਾਂ ਦੀ ਸੁਰਖਿਆ ਬਾਰੇ ਫੇਰ ਤੋਂ ਜਤਨ ਵੀ ਕਰੇ ਤੇ ਲੋਕਾਂ ਦੇ ਮਨਾਂ ਚੋਂ ਭੁਲੇਖੇ ਵੀ ਦੂਰ ਕਰੇ।

ਮੋਰਵੀ ਕਾਂਡ ਦਾ ਇਕ ਹੋਰ ਦੁਖਦਾਈ ਪਹਿਲੂ ਵੀ ਸਾਹਮਣੇ ਆਇਆ ਹੈ। ਦੁਰਘਟਨਾ ਤੋਂ ਵੀਹ ਘੰਟੇ ਬਾਅਦ ਤੱਕ ਵੀ ਸੂਬੇ ਦੀ ਰਾਜਧਾਨੀ ਗਾਂਧੀ ਨਗਰ ਵਿਚ ਇਹ ਖਬਰ ਨਾ ਪਹੁੰਚੀ ਅਤੇ ਸਹਾਇਤਾ ਪਹੁੰਚਾਣ ਦਾ ਪਰਬੰਧ ਘਟਨਾ ਤੋਂ ਅਠਤਾਲੀ ਘੰਟੇ ਬਾਅਦ ਤਕ ਵੀ ਨਾ ਹੋ ਸਕਿਆ।

ਹੋਰ ਤੇ ਹੋਰ ਪ੍ਰਧਾਨ ਮੰਤਰੀ ਚੌਧਰੀ ਚਰਨ ਸਿੰਘ ਨੇ ਆਪਣੇ ੧੫ ਅਗਸਤ ਦੇ ਕੌਮ ਦੇ ਨਾਮ ਸੰਦੇਸ਼ ਸਮੇਂ ਜਿਥੇ ਆਪਣੀ ਪਾਰਟੀ ਦੇ ਚੋਣ ਪ੍ਰੋਗਰਾਮਾਂ ਦਾ ਤਾਂ ਜ਼ਿਕਰ ਕੀਤਾ ਉਥੇ ਮੋਰਵੀ ਦੇ ਪੀੜਤਾਂ ਬਾਰੇ ਇੱਕ ਸ਼ਬਦ ਵੀ ਨਾ ਆਖਿਆ। ●

—ਜਗਦੀਸ਼ ਸਿੰਘ

---

ਵਸੋਂ ਬਾਹਰੀਆਂ ਤੱਕਨੀਕੀ ਮਜਬੂਰੀਆਂ, ਜਿਨ੍ਹਾਂ ਵਿਚੋਂ ਬਿਜਲੀ ਦੀ ਬੇ-ਤਹਾਸ਼ਾ ਕਟਾਉਤੀ ਪ੍ਰਮੁਖ ਹੈ. ਕਾਰਨ ਵਰਿਆਮ ਦਾ ਪਰਚਾ ਬੋਹੜੇ ਸਫ਼ਿਆਂ ਦਾ ਹੈ ਅਤੇ ਕਈ ਜ਼ਰੂਰੀ ਰਚਨਾਵਾਂ ਤੋਂ ਬਗੈਰ ਹੈ। ਲੇਖਕ ਅਤੇ ਪਾਠਕ ਸਾਨੂੰ ਖਿਮਾ ਕਰਨ। ਜੇ ਹਾਲਾਤ ਸਾਜ਼ਗਾਰ ਰਹੇ ਤਾਂ "ਸੂਬਾ ਸਾਹਿਬ ਸਿੰਘ" ਵਿਸ਼ੇਸ਼ ਅੰਕ ਅਗਲੇ ਮਹੀਨੇ ਹੀ ਪ੍ਰਕਾਸ਼ਤ ਕਰਨ ਦਾ ਵਿਚਾਰ ਹੈ। ਜਿਨ੍ਹਾਂ ਮੈਂਬਰਾਂ ਦੇ ਸਾਲਾਨਾ ਚੰਦੇ ਖਤਮ ਹੋ ਚੁਕੇ ਹਨ ਉਹ ਆਪਣੇ ਚੰਦੇ ਭੇਜ ਕੇ ਇਹ ਅੰਕ ਆਪਣੇ ਵਾਸਤੇ ਸੁਰਖਿਅਤ ਕਰ ਲੈਣ।

— ਜਗਦੀਸ਼ ਸਿੰਘ

# ਉਮਰ

❁ ਪੰਦਰਾਂ ਸਾਲਾਂ ਦਾ ਜਦੋਂ ਸਾਂ, ਮੈਂ ਪੜ੍ਹਨ ਲਈ ਉਤਸਾਹਿਤ ਹੋਇਆ। ਤੀਹ ਸਾਲਾਂ ਦਾ ਮੈਂ ਸਿੱਧਾ ਖੜ੍ਹਾ ਹੋਇਆ। ਚਾਲੀ ਦੀ ਉਮਰ ਵਿਚ ਮੈਂ ਸ਼ੰਕਾ ਰਹਿਤ ਹੋਇਆ। ਪੰਜਾਹਾਂ ਦਾ ਹੋ ਕੇ ਮੈਂ ਸਵਰਗ ਬਾਰੇ ਜਾਣਿਆ। ਸੱਠ ਸਾਲਾਂ ਪਿਛੋਂ ਮੇਰੇ ਕੰਨ ਸੱਚ ਨੂੰ ਸੁਣਨ ਲਈ ਤਿਆਰ ਹੋਏ। ਸੱਤਰਾਂ ਨੂੰ ਪਹੁੰਚ ਕੇ ਜੋ ਮੇਰੇ ਦਿਲ ਨੇ ਚਾਹਿਆ, ਮੈਂ ਮੰਨਿਆ, ਬਿਨਾਂ ਹੱਕ ਤੇ ਸੱਚ ਕੁਚਲਣ ਤੋਂ।

**—ਕਨਫਿਊਸ਼ਸ**

❁ ਲੰਮੀ ਉਮਰ ਹੰਝੂਆਂ ਹਟਕੋਰਿਆਂ ਭਰਿਆ ਪਿਆਲਾ ਹੈ।

**— ਮੁਰਾਸਾਕੀ ਸ਼ਿਕਾਬੂ [ਜਪਾਨੀ ਲੇਖਕਾਂ]**

❁ ਗਈ ਉਮਰ ਤੇ ਵਕਤ, ਫਿਰ ਨਹੀਂ ਮੁੜਦੇ,<br>ਗਏ ਕਰਮ ਤੇ ਭਾਗ ਨਾ ਆਉਂ ਨੇ।

**—ਵਾਰਸ ਸ਼ਾਹ 'ਹੀਰ'**

❁ ਆਪਣੇ ਆਪ ਨੂੰ ਚੰਗਾ ਬਨਾਉਣਾ ਸਾਡਾ ਅਸਲ ਵਿਚਾਰ ਹੈ। ਆਪਣੀ ਉਮਰ ਨੂੰ, ਚੰਗੇ ਤੋਂ 'ਚੰਗੇਰਾ ਬਣਨ ਲਈ ਮਿਲਿਆ ਸਮਾਂ' ਸਮਝੋ।

**—ਡੀ. ਵੈਬਸਟਰ**

❁ ਲੰਮੀ ਉਮਰ ਤੇ ਚੰਗੀ ਸਿਹਤ, ਨਾ ਵਿਰਾਸਤ ਤੇ ਨਾ ਤਕਦੀਰ, ਇਕ ਸਿਆਣੀ ਜਾਚ ਹਨ।

**—ਗੁਰਬਖਸ਼ ਸਿੰਘ 'ਪ੍ਰੀਤ ਲੜੀ'**

❁ ਉਮਰ ਤੇ ਵਡਿਤਣ ਦਾ ਲਿਹਾਜ਼ ਚੰਗੀਆਂ ਆਤਮਾਵਾਂ ਦਾ ਕੰਮ ਹੈ।........ਵੱਡਿਆਂ ਵਲੋਂ ਵਧੀਕੀ ਮਨਜ਼ੂਰ ਕਰ ਲੈਣਾ, ਖੂਬਸੂਰਤ ਨਿੰਮਰਤਾ ਹੈ।

**—ਗੁਰਬਖਸ਼ ਸਿੰਘ 'ਬੇਵਸਲੇ ਦਾ ਵਸਲਖਾਬ'**

❁ ਪ੍ਰਸੰਨ ਲੰਮੀ ਉਮਰ ਉਸੇ ਦਾ ਹੱਕ ਹੈ, ਜਿਹੜਾ ਬਦਲਦੀ ਦੁਨੀਆਂ ਦੀਆਂ ਭਾਤੀਆਂ ਸਤਕਾਰ ਨਾਲ ਵੇਖ ਸਕਦਾ ਹੈ।

**— ਗੁਰਬਖਸ਼ ਸਿੰਘ, ਪ੍ਰੀਤ ਲੜੀ**

❁ ਬਚਪਨ, ਜਵਾਨੀ ਤੇ ਬੁਢੇਪੇ ਦੀ ਅਵੱਸਥਾ ਵਿਚ ਇਨਸਾਨ ਬੱਚਾ, ਜਵਾਨ ਤੇ ਬੁਢਾ ਨਹੀਂ ਹੁੰਦਾ, ਸਗੋਂ ਇਨਸਾਨ ਹੀ ਰਹਿੰਦਾ ਹੈ, ਜਿਸ ਤਰ੍ਹਾਂ ਡੁੱਬਦਾ ਤੇ ਚੜ੍ਹਦਾ ਹੋਇਆ ਸੂਰਜ, ਸੂਰਜ ਹੀ ਹੈ।

**— ਲੋਚਨ ਬਖਸ਼ੀ 'ਵਰ ਤੇ ਸਰਾਪ' (ਕਹਾਣੀ)**

ਕਹਾਣੀ

# ਯਾਤਰਾ

—ਜਗਦੀਸ਼ ਸਿੰਘ

ਹਾਵੜਾ ਐਕਸਪ੍ਰੈਸ ਮੂਸਲਾਧਾਰ ਬਾਰਸ਼ ਵਿਚ ਜਲੰਧਰ ਸਟੇਸ਼ਨ ਤੇ ਪਹੁੰਚੀ ਸੀ ਪਰ ਯਾਤਰੂਆਂ ਨੂੰ ਬਾਰਸ਼ ਕਰਕੇ ਆਈ ਪਰੇਸ਼ਾਨੀ ਤੇ ਕੋਈ ਗਿਲਾ ਨਹੀਂ ਸੀ। ਕਈਆਂ ਦਿਨਾਂ ਤੋਂ ਲੋਕ ਬਾਰਸ਼ ਨੂੰ ਤਰਸ ਰਹੇ ਸਨ। ਸੁੱਕ ਸੁੱਕ ਕੇ ਜੀਭ ਤਾਲੂ ਨੂੰ ਲਗ ਰਹੀ ਸੀ। ਸਭ ਦੇ ਬੁਲਾਂ ਤੇ ਦੋ ਹੀ ਗਲਾਂ ਦੀ ਚਰਚਾ ਸੀ। ਮਾਰੂ ਗਰਮੀ ਦੀ ਅਤੇ ਦਿੱਲੀ ਵਿਚ ਹੋ ਰਹੀ ਸਿਆਸੀ ਉਥੱਲ ਪਥੱਲ ਦੀ। ਬਿਜਲੀ ਅਤੇ ਬਰਫ ਦੇ ਅਭਾਵ ਵਿਚ ਵਗਦੀਆਂ, ਤਤੀਆਂ ਲੂਆਂ ਪਿਛੋਂ ਜਦੋਂ ਠੰਡੀ ਹਵਾ ਦੇ ਬੁਲੇ ਆਏ ਤਾਂ ਲੋਕ ਖੁਸ਼ੀ ਨਾਲ ਝੂਮ ਉਠੇ ਅਤੇ ਤਰਸੇਵੇਂ ਦੇ ਮੀਂਹ ਦੀ ਪਹਿਲੀ ਹੀ ਕਣੀ ਸੰਵਾਤੀ ਬੂੰਦ ਬਣ ਕੇ ਆਈ।

ਥ੍ਰੀ ਟਾਇਰ ਡਬੇ ਦਾ ਫਰਸ਼ ਪਾਣੀ 'ਚ ਡੁਬਿਆ ਪਿਆ ਸੀ। ਪਾਣੀ ਦੀ ਵਾਛੜ ਦਰਵਾਜ਼ੇ ਬਾਰੀਆਂ ਥਾਣੀਂ ਆ ਰਹੀ ਸੀ ਪਰ ਸਵਾਰੀਆਂ ਨੂੰ ਦੋ ਗਲਾਂ ਕਰਕੇ ਤਸੱਲੀ ਸੀ। ਇਕ ਤਾਂ ਠੰਡ ਹੋ ਗਈ ਸੀ ਤੇ ਦੂਸਰੀ ਵੱਡੀ ਗੱਲ ਇਹ ਸੀ ਕਿ ਅੱਜ ਗੱਡੀ ਸਮੇਂ ਸਿਰ ਆ ਪਹੁੰਚੀ ਸੀ। ਭਾਵੇਂ ਅਵਾਈ ਸੀ ਕਿ ਅੱਜ ਗੱਡੀ ਕਈ ਘੰਟੇ ਲੇਟ ਆਵੇਗੀ ਪਰ ਜਦੋਂ ਲਾਊਡ ਸਪੀਕਰਾਂ ਤੇ ਅਨਾਊਂਸ ਹੋਇਆ ਕਿ ਗੱਡੀ ਦੋ ਨੰਬਰ ਪਲੇਟ ਫਾਰਮ ਉਤੇ ਠੀਕ ਸਮੇਂ ਤੇ ਆ ਰਹੀ ਹੈ ਲੋਕਾਂ ਨੂੰ ਹੈਰਾਨੀ ਭਰੀ ਤਸੱਲੀ ਹੋਈ। ਗੱਡੀਆਂ ਦੇ ਲੇਟ ਹੋਣ ਬਾਰੇ ਟਿਪਣੀਆਂ ਹੋ ਰਹੀਆਂ ਸਨ ਤਾਂ ਇਕ ਕੁਲੀ ਨੇ ਸਪਸ਼ਟ ਕੀਤਾ ਕਿ ਇਹ ਜ਼ਰੂਰੀ ਤਾਂ ਨਹੀਂ ਕਿ ਗੱਡੀ ਹਰ ਰੋਜ਼ ਲੇਟ ਆਉਂਦੀ ਹੈ। ਕਦੀ ਕਦਾਈਂ ਵਕਤ ਸਿਰ ਵੀ ਆ ਜਾਂਦੀ ਹੈ।

ਮੌਸਮ ਅਤੇ ਗਡੀ ਤੋਂ ਇਲਾਵਾ ਜਿਸ ਗਲ ਦਾ ਚਰਚਾ ਹੋ ਰਿਹਾ ਸੀ ਉਹ ਸੀ ਯੂ.ਪੀ. ਦੇ ਭਈਆਂ ਦਾ। ਕਾਰਨ ਇਹ ਸੀ ਕਿ ਅੱਜ ਪਤਾ ਨਹੀਂ ਕਿਥੋਂ ਇਹ ਭਈਏ ਪਲੇਟ-ਫਾਰਮ ਤੇ ਉਤਰ ਆਏ ਸਨ। ਜਿਧਰ ਨਜ਼ਰ ਜਾਂਦੀ ਭਈਏ ਹੀ ਭਈਏ ਦਿਖਾਈ ਦੇ ਰਹੇ ਸਨ। ਗਠੜੀਆਂ ਚੁਕੀ ਬੀੜੀਆਂ ਫੂਕਦੇ ਜਵਾਨ ਤੇ ਅੱਧਖੜ ਭਈਏ। ਲੋਕ ਕਹਿ ਰਹੇ ਸਨ ਜੀ ਭਈਆਂ ਨੇ ਪੰਜਾਬ ਲੁਟ ਕੇ ਖਾ ਲਿਐ। ਪੰਜਾਬ ਤਾਂ ਇਹਨਾਂ ਵਾਸਤੇ ਵਲੈਤ ਬਣਿਆ ਹੋਇਐ। ਯੂ.ਪੀ. ਵਿਚਲੇ ਆਪਣੇ ਫਾਰਮ ਨੂੰ ਜਾ ਰਹੇ ਸਰਦਾਰ ਜੀ ਸਮਝਾ ਰਹੇ ਸਨ ਕਿ ਭਈਏ ਇਸ ਵੇਲੇ ਪੰਜਾਬ ਦੀ ਆਰਥਿਕਤਾ ਦੀ ਰੀੜ ਦੀ ਹੱਡੀ ਬਣੇ ਹੋਏ ਹਨ। ਅੱਜ ਜੇ ਪੰਜਾਬ ਵਿਚ ਇਹ ਭਈਏ ਨਾ ਹੋਣ ਤਾਂ ਸੱਠ ਰੁਪਏ ਦਿਹਾੜੀ ਤੇ ਵੀ ਮਜ਼ਦੂਰ ਨਾ ਮਿਲੇ। ਉਹਨਾਂ ਹੋਰ ਸਪਸ਼ਟ ਕੀਤਾ ਕਿ ਪਿੰਡਾਂ ਵਿਚ ਖੇਤਾਂ ਚ ਮਜ਼ਦੂਰਾਂ ਦਾ ਸਾਰਾ ਕੰਮ ਹੀ ਭਈਆਂ ਨੇ ਸਾਂਭ ਲਿਆ ਹੈ। ਪੰਜਾਬ ਵਿਚ ਉਹਨਾਂ ਆਪਣੇ ਪਿੰਡ ਵਿਚ ਕਈ ਭਈਏ ਰਖੇ ਹੋਏ ਸਨ। ਰੋਟੀ ਤੋਂ ਇਲਾਵਾ ਕਿਸੇ ਨੂੰ ਅਠਾਰਾਂ ਸੌ ਸਾਲਾਨਾ ਅਤੇ ਕਿਸੇ ਨੂੰ ਪੰਦਰਾਂ ਸੌ ਸਾਲਾਨਾ ਦਿੰਦੇ ਸਨ।" ਗਲ ਅਗੇ ਚਲ ਰਹੀ ਸੀ, "ਇਹ ਭਈਏ ਚੇਤਰ ਵਿਚ ਜਦੋਂ ਪੰਜਾਬ ਆਉਂਦੇ ਹਨ ਤਾਂ ਉਹਨਾਂ ਦਾ ਸੁਆਗਤ ਕਰਨ ਲਈ ਪੰਜਾਬੀ ਕਿਸਾਨਾਂ, ਮਿਸਤਰੀਆਂ, ਠੇਕੇਦਾਰਾਂ ਦੀ ਭੀੜ ਅੱਧੀ ਅੱਧੀ ਰਾਤ ਨੂੰ ਸਟੇਸ਼ਨਾਂ ਤੇ ਪਹੁੰਚੀ ਹੁੰਦੀ ਹੈ। ਗੱਡੀਓਂ ਉਤਰਦੇ ਕੱਲੇ ਕੱਲੇ ਭਈਏ ਪਿਛੇ ਦਸ ਦਸ ਬੰਦੇ ਲਗੇ ਹੁੰਦੇ ਹਨ ਅਤੇ ਉਹਨਾਂ ਨੂੰ ਆਪਣੇ ਨਾਲ ਜਾਣ ਲਈ ਪ੍ਰੇਰਦੇ ਹਨ। ਭਈਆਂ ਦਾ ਇਹ ਸ਼ਾਹਾਨਾ ਸੁਆਗਤ ਕਰਨ ਵਾਲਿਆਂ ਵਿਚ ਪਿੰਡਾਂ ਦੇ ਜੱਟ, ਰਾਜਗਿਰੀ ਦਾ ਕੰਮ ਕਰਨ ਵਾਲੇ ਠੇਕੇਦਾਰ ਢਲਾਈ ਦੇ ਠੇਕੇ-ਦਾਰ, ਡੇਰੀਆਂ ਵਾਲੇ ਅਤੇ ਹੋਰ ਬਹੁਤ ਸਾਰੇ ਹੁੰਦੇ ਹਨ ਅੱਜ ਕੱਲ, ਇਹ ਵਾਪਸ ਜਾ ਰਹੇ ਹਨ। ਫੇਰ ਪੰਜਾਬ ਮੁੜ ਆਉਣਗੇ।"

ਮੇਰੀ ਸੋਚ ਦਾ ਵਿਸ਼ਾ ਸੀ ਕਿ ਇਹ ਗੱਡੀ ਕਿਵੇਂ ਚੜ੍ਹਣਗੇ? ਏਨੀ ਭੀੜ ਵਿਚ ਇਹਨਾਂ ਦਾ ਕੀ ਹਾਲ ਹੋਵੇਗਾ? ਅਤੇ ਜੇ ਇਹ ਗੱਡੀ ਚੜ ਗਏ ਤਾਂ ਗੱਡੀ ਦਾ ਕੀ ਹਾਲ ਹੋਵੇਗਾ?

ਗੱਡੀ ਆਈ ਸੀ ਤਾਂ ਭਈਆਂ ਨੇ ਪਲੇਟ ਫਾਰਮ ਤੇ ਭਗਦੜ ਮਚਾ ਦਿਤੀ ਸੀ ਅਗੋਂ ਬੰਦ ਦਰਵਾਜ਼ਿਆਂ 'ਨੇ ਸੁਆਗਤ ਕੀਤਾ। ਸਾਡੇ ਡੱਬੇ ਵਿਚ ਘੱਟ ਭੀੜ ਵੇਖ ਕੇ ਉਹ ਲਪਕੇ ਪਰ ਅਗੋਂ ਰੌਚਰਵ ਸ਼ਬਦ ਸੁਣ ਕੇ ਫੇਰ ਹੋਰ ਪਾਸਿਆਂ ਨੂੰ ਦੌੜਣ ਲਗ ਪਏ। ਜਿਨਾਂ ਚਿਰ ਗੱਡੀ ਖੜੀ ਰਹੀ ਉਹ ਜੀ ਭਿਆਣੇ ਦੌੜਦੇ ਹੀ ਰਹੇ ਅਤੇ ਗੱਡੀ ਚਲਣ ਨਾਲ ਹੀ ਇਕ ਬਹੁਤ ਜ਼ੋਰ ਦਾ ਰੌਲਾ ਉਠਿਆ ਜੋ ਹੌਲੀ ਹੌਲੀ ਆਊਟਰ ਸਿਗਨਲ ਤਕ ਜਾਂਦਿਆਂ ਗੱਡੀ ਦੇ ਪਹੀਆਂ ਦੀ ਲੈਅ ਮਈ ਠਕ ਠਕ ਚ' ਬਦਲ ਗਿਆ।

ਮੌਸਮ ਦੀ ਖੁਸ਼ਗਵਾਰੀ ਦੇ ਮਜ਼ੇ ਨੂੰ ਰੇਲ ਡੱਬੇ ਦੀਆਂ ਟੱਟੀਆਂ ਦੇ ਦਰਵਾਜ਼ਿਆਂ ਦੀਆਂ ਚਿਟਕਣੀਆਂ ਅਤੇ ਬਲਬਾਂ ਦੀ ਅਣਹੋਂਦ ਨੇ ਬਹੁਤ ਹੱਦ ਤਕ ਕਿਰਕਰਾ ਕੀਤਾ ਪਰ ਭੀੜ ਦਾ ਅੰਦਾਜ਼ਾ ਕਰਕੇ ਮਨ ਪਰਚ ਜਾਂਦਾ ਕਿ ਚਲੋ ਜਗਹ ਤਾਂ

ਕੋਲ ਹੈ। ਅਤੇ ਠੰਡੇ ਮੌਸਮ ਵਿਚ ਰਾਤੀਂ ਨੀਂਦ ਵੀ ਵਧੀਆ ਆਵੇਗੀ। ਕੇਵਲ ਇਹ ਹੀ ਤਸੱਲੀ ਸੀ ਉਂਝ ਭੀੜ ਵਲੋਂ ਸਾਡਾ ਡੱਬਾ ਵੀ ਬਚਿਆ ਨਹੀਂ ਸੀ। ਕੰਡਕਟਰ ਸਾਹਿਬ ਨੂੰ ਸਲਾਮ ਕਰ ਕਰ ਕੇ ਏਨੇ ਲੋਕ ਅੰਦਰ ਆ ਗਏ ਸਨ ਕਿ ਦਰਵਾਜ਼ਾ ਬੰਦ ਕਰਨਾ ਔਖਾ ਹੋ ਗਿਆ ਸੀ। ਅੰਦਰ ਕਾਫੀ ਚਿਰ ਬੇਆਰਾਮੀ ਰਹੀ ਸੀ। ਬਰਥਾਂ ਦੀ ਦੋਹਰੀ ਅਲਾਟਮੈਂਟ ਨੇ ਕੁਝ ਚਿਰ ਤਾਂ ਖਾਸੀ ਖੱਪ ਪਾਈ ਰਖੀ। ਹੁਣ ਇਸ ਮਜ਼ਮੂਨ ਤੇ ਤਬਸਰੇ ਸ਼ੁਰੂ ਹੋ ਗਏ ਕਿ ਅੱਜ ਤੋਂ ਤਿੰਨ ਸਾਲ ਪਹਿਲਾਂ ਇਹੋ ਜਿਹੀ ਹਾਲਤ ਬਿਲਕੁਲ ਨਹੀਂ ਸੀ। "ਮਹਾਰਾਜ ਉਦੋਂ ਐਮਰਜੈਂਸੀ ਸੀ" ਲੁਧਿਆਣੇ ਉਤਰਨ ਵਾਲੇ ਯਾਤਰੂਆਂ ਜਿਨਾਂ ਨੇ ਭੀੜ ਬਣਾ ਰਖੀ ਸੀ ਵਿਚੋਂ ਇਕ ਗਾਲੜੀ ਦੀ ਆਵਾਜ਼ ਚੌਹ ਕੈਬਨਾਂ ਵਿਚ ਗੂੰਜ ਰਹੀ ਸੀ।

ਪਰ ਸੱਚੀ ਗੱਲ ਤਾਂ ਇਹ ਸੀ ਕਿ ਭਈਆਂ ਵਾਸਤੇ ਤਾਂ ਹੁਣ ਵੀ ਐਮਰਜੈਂਸੀ ਸੀ। ਇਹਨਾਂ ਲਈ ਨਾ ਉਦੋਂ ਥਾਂ ਸੀ ਨਾ ਹੁਣ। ਜਲੰਧਰ ਛਾਉਣੀ ਤੇ ਫਗਵਾੜਾ ਸਟੇਸ਼ਨ ਵੀ ਭਈਆਂ ਨਾਲ ਭਰੇ ਪਏ ਸਨ ਅਤੇ ਲੁਧਿਆਣੇ ਤਾਂ ਉਹ ਅੱਠ ਅੱਠ ਕਤਾਰਾਂ ਡੂੰਘੇ ਸਨ। ਫੇਰ ਪਹਿਲੇ ਵਰਗੀ ਭਗਦੜ ਮਚਦੀ। ਫੇਰ ਰੌਲਾ ਪੈਂਦਾ ਦਿਲ ਹਿਲਾ ਦੇਣ ਵਾਲਾ ਭਿਆਨਕ ਰੌਲਾ। ਲੁਧਿਆਣੇ ਤੋਂ ਗੱਡੀ ਚਲੀ ਤਾਂ ਏਨੀ ਜ਼ੋਰ ਦਾ ਏਡਾ ਉਚਾ ਰੌਲਾ ਉਠਿਆ ਕਿ ਹਟਨ ਵਿਚ ਹੀ ਨਾ ਆਇਆ।

ਠੰਡ ਹੋ ਗਈ ਸੀ ਪਰ ਮੇਰੇ ਲਈ ਤਾਂ ਇਹ ਜਾਗੋ ਮੀਟੀ ਦੀ ਹੀ ਰਾਤ ਸੀ। ਰਤਾ ਭਰ ਪਾਣੀ ਜਾਂ ਹਵਾ ਕਿਤੋਂ ਅੰਦਰ ਆ ਜਾਂਦੇ ਤਾ ਸਵਾਰੀਆਂ ਵਿਚ ਝਗੜੇ ਸ਼ੁਰੂ ਹੋ ਜਾਂਦੇ। ਅੱਖ ਲਗਦੀ ਤਾਂ ਭਈਆਂ ਦੀਆਂ ਆਵਾਜ਼ਾਂ ਦੀ ਗੂੰਜ ਹੋਰ ਵੀ ਉਗਰ ਰੂਪ ਧਾਰ ਲੈਂਦੀ। ਇਹ ਆਵਾਜ਼ਾਂ ਬੜੀਆਂ ਭਿਆਨਕ ਵੀ ਲਗਦੀਆਂ ਅਤੇ ਦਰਦਨਾਕ ਵੀ। ਫੇਰ ਇਵੇਂ ਲਗਦਾ ਕਿ ਭਈਆਂ ਦੇ ਹਜੂਮ ਨੇ ਬੜਾ ਰੋਹ ਭਰਿਆ ਰੂਪ ਧਾਰ ਲਿਆ ਹੈ ਜਿਵੇਂ ੫੭ ਦੇ ਗਦਰ ਵਿਚ ਧਾਰਿਆ ਸੀ। ਹਰ ਹਰ ਮਹਾਂ ਦੇਵ ਦੇ ਨਾਹਰੇ ਲਾਉਂਦੇ ਉਹ ਦਰਵਾਜ਼ੇ ਬਾਰੀਆਂ ਸਭ ਤੋੜੀ ਜਾ ਰਹੇ ਹਨ ਅੰਦਰ ਵੜ ਕੇ ਉਹਨਾਂ ਸੁਤੀਆਂ ਸਵਾਰੀਆਂ ਨੂੰ ਥਲੇ ਪਟਕਣਾ ਸ਼ੁਰੂ ਕਰ ਦਿਤਾ ਹੈ। ਕਹਿੰਦੇ ਹਨ ਇਹਨਾਂ ਸੀਟਾਂ ਤੇ ਅਸੀਂ ਸਵਾਂਗੇ ਨਹੀਂ ਤਾਂ ਗੱਡੀ ਨਹੀਂ ਚਲੇਗੀ। ਉਹਨਾਂ ਗੱਡੀ ਰੋਕ ਰਖੀ ਹੈ।

ਗੱਡੀ ਤਾਂ ਸਚ ਮੁਚ ਰੁਕੀ ਸੀ ਕਿਸੇ ਆਊਟਰ ਸਿਗਨਲ ਤੇ ਪਰ ਇਹ ਹੈ ਇਕ ਸੁਪਨਾ ਹੀ ਸੀ। ਪਤਾ ਨਹੀਂ ਮਨ ਦੇ ਵਹਿਮ ਕਰਕੇ ਜਾਂ ਅਨੁਭਵ ਦੀ ਤੀਬਰਤਾ ਕਰਕੇ ਇਵੇਂ ਹਇਆ ਪਰ ਸੁਪਨੇ ਨੇ ਅੰਦਰ ਹਿਲਾ ਦਿਤਾ ਸੀ।

ਅਜੇ ਰੇਡੀਓ ਪ੍ਰੋਗਰਾਮ ਦਾ ਵਕਤ ਹੈ ਸੀ। ਸਵਾਰੀਆਂ ਤੋਂ ਟ੍ਰਾਂਜ਼ਿਸਟਰ ਦੀ ਪੁਛ ਕੀਤੀ। ਖਬਰਾਂ ਸੁਣੀਆ ਜਾਣ। ਕਿੰਨੇ ਘੰਟੇ ਹੋ ਗਏ ਸਨ ਦਿਲੀ ਕਿਸੇ ਵੀ ਖਬਰ ਦਾ ਪਤਾ ਨਹੀਂ ਸੀ ਲਗ ਰਿਹਾ। ਜਲ ਤਾਂ ਮਿੰਟ ਮਿੰਟ ਦੀ ਖਬਰ ਸੁਣੀਦੀ ਸੀ। ਅਖਬਾਰਾਂ ਬੋਰਡ ਪੜ੍ਹਨ ਵਾਲਿਆਂ ਦੀ ਭੀੜ ਲਗੀ ਰਹਿੰਦੀ। ਅਖ ਦੇ ਦਫਤਰਾਂ ਵਿਚ ਟੈਲੀਪ੍ਰਿੰਟਰਾਂ ਤੋਂ ਖਬਰਾਂ ਟਾਈਪ ਹੁੰ ਹੀ ਪੜ੍ਹਨ ਦੀ ਤੀਬਰਤਾ ਹੁੰਦੀ। ਜਦ ਇਕ ਐਡੀਟਰ ਨੇ ਕਿ ਆਹ ਖਬਰ ਪਹਿਲਾਂ ਮੈਂ ਪੜ੍ਹੀ ਦੇਖੀ ਹੈ ਤਾਂ ਦੂਸ ਆਪਣੀ ਫੁਰਤੀ ਜਤਾਉਂਦਿਆ ਕਿਹਾ "ਮੈਂ ਮਸ਼ੀਨ ਦੀ ਆ ਤੋਂ ਹੀ ਪਤਾ ਲਾ ਲਿਆ ਸੀ ਕਿ ਡਿਸਾਈ ਨੇ ਅਸਤੀ ਦਿਤੇ। ਕਿਥੇ ਤੇ ਏਨੀ ਫੁਰਤੀ ਤੇ ਕਿਥੇ ਕਿਨਿਆਂ ਘੰ ਤੋਂ ਰਾਜਸੀ ਘੋਲ ਦੀ ਚਾਲ ਦਾ ਪਤਾ ਹੀ ਨਹੀਂ ਸੀ ਰਿਹਾ। ਡੱਬੇ ਵਿਚੋਂ ਕਿਸੇ ਕੋਲ ਟ੍ਰਾਂਜ਼ਿਸਟਰ ਨਹੀਂ ਸੀ। ਗੁਸਾ ਆ ਰਿਹਾ ਸੀ। ਦੇਸ਼ ਤੇ ਸੰਕਟ ਬਣਿਆ ਹੋਇਆ ਪ੍ਰਧਾਨ ਮੰਤਰੀ ਪਦ ਲਈ ਸਿਰ ਧੜ ਦੀ ਬਾਜ਼ੀ ਲਗੀ ਹੈ। ਕਿਸੇ ਵੇਲੇ ਵੀ ਕੋਈ ਘਟਨਾ ਜਾਂ ਦੁਰਘਟਨਾ ਵ ਸਕਦੀ ਹੈ ਅਤੇ ਦੇਖੋ ਰੇਲ ਵਿਚ ਖਬਰਾਂ ਦਾ ਕੋਈ ਪਰਬੰਧ ਨਹੀਂ ਹੈ। ਜੇ ਗੱਡੀ ਦੇ ਤੇਜ਼ ਰਫਤਾਰ ਚਲਦਿਆਂ ਸਰ ਡਿਗ ਪਵੇ ਤਾਂ ਕੌਣ ਜ਼ਮੇਵਾਰ ਹੋਵੇਗਾ? ਸਰਕਾਰ ਹੀ। ਹੋਰ ਕੌਣ?

ਗੱਡੀ ਫੇਰ ਚਲ ਪਈ ਸੀ ਪਰ ਸੁਤ ਉਨੀਂਦੇ ਪਹਿਲੇ ਵਾਲੀ ਸੁਪਨ ਮਈ ਹਾਲਤ ਬਦਲੀ ਨਹੀਂ ਸੀ। ਕੁਝ ਫਰਕ ਜ਼ਰੂਰ ਸੀ। ਹੁਣ ਇਹ ਤਾਂ ਪਤਾ ਲਗੇ ਕਿ ਸਟੇ ਲੰਘ ਰਹੇ ਹਨ ਨਹਿਰਾਂ ਨਾਲਿਆਂ ਉਪਰੋਂ ਗੱਡੀ ਜਾ ਰਹ ਪਰ ਨਾਲ ਹੀ ਨਾਲ ਭਿਆਨਕ ਰੌਲਾ ਵੀ ਖਹਿੜਾ ਨਾ ਛੱ ਜਦੋਂ ਜਮਨਾ ਜਾਂ ਗੰਗਾ ਦੇ ਵਡੇ ਦਰਿਆਵਾਂ ਤੋਂ ਲੰਘੇ ਰੌਲਾ ਹੋਰ ਵੀ ਗੂੰਜਵਾਂ ਹੋ ਜਾਵੇ। ਇੰਜ ਲਗੇ ਕਿ ਸਰਾਪੀਆਂ ਰੂਹਾਂ ਕਠੀਆਂ ਹੋ ਕੇ ਦਰਿਆਵਾਂ ਤੇ ਰੌਲ ਰਹੀਆਂ ਹਨ। ਉਪਰੋਂ ਬਦਲਾਂ ਦੀ ਗਰਜ, ਬਿਜਲੀ ਦੀ ਲਿਸ਼ਕਾਂ ਬਾਰਸ਼ ਅਤੇ ਮੀਂਹ ਦਾ ਰੌਲਾ, ਪੁਲਾਂ ਤੋਂ ਲਂ ਗੱਡੀ ਦੀ ਗੜਗੜਾਹਟ ਫਿਰ ਉਹੀ ਰੌਲਾ ਤੇ ਨਾਅਰੇ। ਸੁਪਨਾ ਤਾਂ ਅਵਸ਼ ਹੀ ਨਹੀਂ ਸੀ ਪਰ ਸੁਪਨੇ ਤੋਂ ਘੱਟ ਨਹੀਂ ਸੀ।

ਜਿਉਂ ਜਿਉਂ ਰਾਤ ਬੀਤਦੀ ਜਾਂਦੀ ਸੀ। ਠੰਡ ਵੱਧ ਤੋਂ ਵੱਧ ਹੁੰਦੀ ਜਾ ਰਹੀ ਸੀ। ਸੁਆਰੀਆਂ ਸੁੰਗੜ ਸੁੰਗੜ ਕੇ ਗੋਡੇ ਢਿਡਾਂ ਨੂੰ ਲਾ ਰਹੀਆਂ ਸਨ। ਚਾਦਰਾਂ ਖੇਸ ਤੌਲੀਏ ਜੋ ਜੋ ਕਿਸੇ ਕੋਲ ਸੀ ਉਪਰ ਲੈ ਰਿਹਾ ਸੀ। ਮੈਂ ਵੀ ਅਟੈਚੀ ਖੋਲ ਕੇ ਦੋ ਚਾਦਰਾਂ ਕੱਢ ਲਈਆਂ। ਅੱਜ ਮੈਨੂੰ ਪਹਿਲੀ ਵਾਰ ਵੱਡੇ ਅਟੈਚੀ ਦੇ ਸੁਖ ਦਾ ਅਹਿਸਾਸ ਹੋ ਰਿਹਾ ਸੀ। ਮੈਂ ਹਮੇਸ਼ਾ ਚਾਹਿਆ ਹੈ ਕਿ ਮੈਂ ਛੋਟਾ ਜਿਹਾ ਅਟੈਚੀ ਸਫਰ ਤੇ ਲੈਕੇ ਜਾਵਾਂ। ਆਖਰ ਕਈ ਲੋਗ ਇਕ ਬੈਗ ਨਾਲ ਹੀ ਸਾਰਾ ਮੁਲਕ ਘੁੰਮ ਆਉਂਦੇ ਹਨ ਪਰ ਮੇਰੀ ਪਤਨੀ ਜ਼ਿਦ ਕਰਦੀ ਹੈ ਕਿ ਵਡੇ ਅਟੈਚੀ ਤੋਂ ਨਾ ਡਰੋ। ਸਫਰ ਵਿਚ ਪਤਾ ਨਹੀਂ ਕਦੋਂ ਕਪੜੇ ਦੀ ਲੋੜ ਪੈ ਜਾਵੇ ਕਿਥੇ ਸੂਟ ਧੋਂਦੇ ਰਹੋਗੇ ? ਮੈਲੇ ਕਪੜੇ ਵਾਪਸ ਲੈ ਆਇਓ ਤੇ ਧੋਤੇ ਕੱਢ ਕੱਢ ਕੇ ਪਾਉਂਦੇ ਰਹਿਓ। ਚੂਰਨ, ਜਵੈਨ ਨਿੰਬੂ, ਢਿਡ ਸਿਰ ਪੀੜ ਦੀਆਂ ਗੋਲੀਆਂ ਵੀ ਵਖਰੇ ਲਫਾਫੇ 'ਚ ਰਖ ਦਿੰਦੀ ਹੈ। ਅੱਜ ਜਦੋਂ ਅਟੈਚੀ ਵਿਚੋਂ ਚਾਦਰਾਂ ਕਢੀਆਂ ਤਾਂ ਮਹਿਸੂਸ ਕੀਤਾ ਕਿ ਉਹ ਕਿਨਾ ਠੀਕ ਹੁੰਦੀ ਹੈ। ਇਕ ਤਾਂ ਰਾਤ ਭਰ ਦਾ ਉਨੀਂਦਾ ਸੀ ਦੂਸਰਾ ਡਬਲ ਚਾਦਰਾਂ ਦਾ ਨਿਘ। ਸਚ ਮੁਚ ਹੀ ਗੂੜ੍ਹੀ ਨੀਂਦ ਆ ਗਈ। ਮੈਨੂੰ ਤਾਂ ਇਵੇਂ ਸੌਣ ਦਾ ਮਜ਼ਾ ਆਇਆ ਜਿਵੇਂ ਸਿਆਲੀਆਂ ਰਾਤਾਂ ਨੂੰ ਰਜਾਈ ਵਿਚ ਆਉਂਦਾ ਹੈ।

ਚਾਹ ਤੇ ਸਿਗਰਟ ਬੀੜੀ ਵੇਚਣ ਵਾਲਿਆਂ ਦੀਆਂ ਆਵਾਜ਼ਾਂ ਨਾਲ ਜਦ ਅਬੜਵਾਹੇ ਜਾਗ ਆਈ ਤਾਂ ਮੁਰਾਦਾਬਾਦ ਪਹੁੰਚ ਚੁਕੇ ਸਾਂ। ਵਕਤ ਸਵੇਰ ਪੰਜ ਵਜੇ ਦਾ ਹੋਵੇਗਾ ਪਰ ਬਦਲਾਂ ਕਰਕੇ ਰਾਤ ਹੀ ਲਗ ਰਹੀ ਸੀ। ਖਿਆਲ ਆਇਆ ਕਿ ਮੁਰਾਦਾਬਾਦ ਯੂ.ਪੀ. ਦਾ ਅਹਿਮ ਸ਼ਹਿਰ ਹੈ, ਦਿੱਲੀ ਤੋਂ ਵੀ ਲਾਗੇ ਹੈ ਇਥੇ ਜ਼ਰੂਰ ਕੋਈ ਵੱਡੀ ਅਖਬਾਰ ਇਸ ਵੇਲੇ ਮਿਲ ਜਾਵੇਗੀ ਘਟੋ ਘਟ ਅਜ ਅੱਧੀ ਰਾਤ ਤਕ ਦੀ ਹਾਲਤ ਦਾ ਤਾਂ ਪਤਾ ਲਗ ਹੀ ਜਾਵੇਗਾ।

ਇਹ ਸੋਚ, ਬਗੈਰ ਅਗੇ ਪਿਛੇ ਵੇਖੇ ਸਟਾਲ ਤੇ ਪਹੁੰਚਿਆ। ਪਰ ਉਸਦੀਆਂ ਅਖਬਾਰਾਂ ਤਾਂ ਵਿਕ ਚੁਕੀਆਂ ਸਨ। ਪਰ ਮੈਂ ਜ਼ਿਦ ਕੀਤੀ ਕਿ ਮੈਨੂੰ ਅਖਬਾਰ ਜ਼ਰੂਰ ਚਾਹੀਦੀ ਹੈ, ਜਿਵੇਂ ਕਿਵੇਂ ਪੈਦਾ ਕਰ ਕੇ ਦੇਵੇ। ਸਟਾਲ ਵਾਲੇ ਨੇ ਕਿਹਾ ਕਿ ਗੱਡੀ ਅਜੇ ਖੜੀ ਰਹੇਗੀ ਅਖਬਾਰ ਵੇਟਿੰਗ ਹਾਲ ਵਿਚੋਂ ਹੀ ਮਿਲ ਜਾਵੇਗੀ। ਬਾਹਰੋਂ ਬਰੇਲੀ ਤੋਂ ਨਿਕਲਣ ਵਾਲੇ ਚਾਰ ਸਫਿਆਂ ਦੇ ਮਾੜਚੂ ਜਿਹੇ ਇੱਕ ਹਿੰਦੀ ਅਖਬਾਰ ਤੋਂ ਬਿਨਾਂ ਕੁਝ ਨਾ ਮਿਲਿਆ। ਇਹ ਖਬਰਾਂ ਤਾਂ ਸਾਰੀਆਂ ਪੁਰਾਣੀਆਂ ਸਨ। ਹਾਰ ਕੇ ਢਿਲੀ ਚਾਲੇ ਵਾਪਸ ਆ ਗਿਆ।

ਪਰ ਇਹ ਕੀ ?...ਆਪਣੀ ਗੱਡੀ ਪਛਾਣਨੀ ਔਖੀ ਹੋ ਗਈ ਸੀ। ਜਿਸ ਗੱਡੀ ਚੋਂ ਉਤਰ ਕੇ ਗਿਆ ਸਾਂ ਉਹਦੇ ਡਬੇ ਕਿਉਂ ਉਚੇ ਹੋ ਗਏ ਹਨ। ਕੀ ਇਹ ਵੀ ਨੀਂਦ ਦਾ ਕਸੂਰ ਸੀ। ਕਿਤੇ ਹੁਣ ਵੀ ਤਾਂ ਸੁਪਨਾ ਨਹੀਂ ਵੇਖ ਰਿਹਾ ਸਾਂ। ਡਬਿਆ ਦੇ ਉਤੇ ਇਕ ਵਖਰੀ ਮਿਟੀ ਰੰਗੀ ਕੰਧ ਕਾਹਦੀ ਉਸਾਰੀ ਗਈ ਸੀ।

"ਉਹ ਹੋ ਇਹ ਤਾਂ ਗਲ ਹੀ ਹੋਰ ਹੈ।"

ਇਹ ਤਾਂ ਇਨਸਾਨਾਂ ਦੀ ਕੰਧ ਸੀ। ਅਹਿਲ ਤੇ ਅਡੋਲ। ਦੂਰ ਇੰਜਨ ਵਲੋਂ ਸ਼ੁਰੂ ਹੋ ਕੇ ਪਿਛੇ ਤਕ ਭਈਏ ਹੀ ਭਈਏ ਸਾਰੀਆਂ ਛਤਾਂ ਤੇ ਬੈਠੇ ਸਨ। ਤਾਂ ਫਿਰ ਇਹਨਾਂ ਸਾਰੀ ਰਾਤ ਇਥੇ ਹੀ ਕਟੀ ਸੀ। ਜਿਥੇ ਪੈਰ ਅੜਾਉਣ ਨੂੰ ਵੀ ਥਾਂ ਨਹੀਂ ਸੀ ਉਥੇ ਇਹ ਟਿਕੇ ਆਪਣੀ ਗਠੜੀਆਂ ਸਾਂਭੀ ਗਿਲੀਆਂ ਧੋਤੀਆਂ ਵਿਚ ਆਪਣਾ ਆਪ ਲਕੋਣ ਦਾ ਜਤਨ ਕਰ ਰਹੇ ਸਨ।

ਅਤੇ ਰਾਤ ਭਰ ਭਈਆਂ ਦੇ ਜੋ ਸੁਪਨੇ ਆਉਂਦੇ ਰਹੇ ਉਹ ਵੀ ਹਕੀਕਤ ਹੀ ਸੀ। ਠੀਕ ਹੀ ਅਸੀ ਸਦਾ ਹੀ ਹਕੀਕਤਾਂ ਨੂੰ ਸੁਪਨੇ ਹੀ ਸਮਝ ਕੇ ਟਾਲਿਆ ਹੈ ਅਤੇ ਸੁਪਨਿਆਂ ਨੂੰ ਹਕੀਕਤਾਂ ਸਮਝਦੇ ਰਹਿੰਦੇ ਹਾਂ। ਸਾਡੇ ਦੇਸ਼ ਦਾ ਸਾਡੀ ਸਰਕਾਰ ਦਾ ਅਤੇ ਲੋਕਾਂ ਦਾ ਇਹ ਹੀ ਦਸਤੂਰ ਹੈ। ਅਸੀਂ ਸੁਪਨਿਆਂ ਦੀ ਦੁਨੀਆਂ ਵਿਚ ਖੁਸ਼ ਰਹਿੰਦੇ ਹਾਂ। ਅਸੀਂ ਹਵਾ ਪਾਣੀ ਦੇ ਜ਼ਰਾ ਜਿੰਨਾ ਅੰਦਰ ਆਉਣ ਨਾਲ ਡਬਿਆਂ ਅੰਦਰ ਲੜ ਰਹੇ ਸਾਂ। ਇਨ੍ਹਾਂ ਭਈਆਂ ਨੇ ਸਾਰੀ ਰਾਤ ਵਰਦੇ ਮੀਂਹ ਤੇ ਠੱਕੇ ਵਿਚ ਗੁਜ਼ਾਰੀ ਸੀ ਇਨ੍ਹਾਂ ਕੋਲ ਵੀ ਤਾਂ ਟਿਕਟ ਹੈ ਸੀ। ਜੇ ਕਿਸੇ ਦਾ ਜ਼ਰਾ ਜਿੰਨਾ ਪੈਰ ਤਿਲਕ ਜਾਂਦਾ ਤਾਂ ਕੀ ਉਹਦਾ ਕੁਝ ਪਤਾ ਲਗਣਾ ਸੀ ? ਪਾਕਿਸਤਾਨ ਬਣਨ ਵੇਲੇ ਲੋਕ ਗੱਡੀਆਂ ਦੀਆਂ ਛੱਤਾਂ ਤੇ ਚੜ੍ਹ ਕੇ ਆਏ ਸਨ ਪਰ ਅੱਜ ਆਜ਼ਾਦੀ ਤੋਂ ਬਤੀ ਵਰੇ ਮਗਰੋਂ ਕੀ ਹਾਲ ਹੈ ? ਸਾਨੂੰ ਸਰਕਾਰ ਦੇ ਡਿਗਣ ਦਾ ਤਾਂ ਡਰ ਹੈ ਪਰ ਭਈਏ ਦੇ ਡਿਗਣ ਦਾ ਕੋਈ ਫਿਕਰ ਨਹੀਂ।

ਗੱਡੀ ਬਹੁਤ ਦੂਰ ਨਿਕਲ ਗਈ ਸੀ ਬਾਰਸ ਖਤਮ ਹੋ ਕੇ ਹੁਣ ਕਾਫੀ ਸਮੇਂ ਤੋਂ ਸੂਰਜ ਨਿਕਲ ਆਇਆ ਸੀ। ਸੜਦੀ ਧੁਪ ਕਰਕੇ ਗਰਮੀ ਦਾ ਪ੍ਰਕੋਪ ਆਪਣੇ ਜੋਬਨ ਤੇ ਸੀ। ਹੁਣ ਤਪਦੀਆਂ ਛਤਾਂ ਉਤੇ ਭਈਏ ਬੈਠੇ ਹੋਏ ਸਨ ਕਿ ਇਕ ਸਟੇਸ਼ਨ ਤੇ ਫੇਰ ਉਹਨਾਂ ਜ਼ਬਰਦਸਤ ਭਗਦੜ ਮਚਾ ਦਿਤੀ। ਪੁਲੀਸ ਨੇ ਡੰਡਾ ਚਾਰਜ ਕਰਕੇ ਸਭ ਭਈਏ ਛੱਤਾਂ ਤੋਂ ਉਤਾਰ ਦਿਤੇ ਸਨ। ●

# ਔਰਤ ਤੂੰ ਮਹਾਨ

—ਜਸਵੰਤ ਸਿੰਘ ਰਾਹੀ

ਔਰਤ ਤੂੰ ਮਹਾਨ !
ਧਰ ਕੇ ਤੇਰਾ ਧਿਆਨ ਨੀ ਅੜੀਏ
ਜਿਉਂਦਾ ਰਿਹਾ ਜਹਾਨ !

ਤੂੰ ਨਾ ਜੇਕਰ ਜੰਮਦੀ ਚੰਨੋਂ
ਆਦਮ ਸੁੱਕ ਸੁੱਕ ਮਰਦਾ ।
ਰੱਬ ਵੀ ਸਾਡੀ ਧਰਤ ਦਾ ਗੋਲਾ
ਕਦੇ ਨਾ ਹਰਿਆ ਕਰਦਾ
ਕੋਈ ਨਾ ਫੁੱਲ
ਕਲੀਆਂ ਨੂੰ ਪੱਤਿਆਂ
ਰਾਹੀਂ ਉਂਗਲੀ ਲਾਉਂਦਾ ।
ਬਦਲਾਂ ਹੇਠਾਂ ਮੋਰਨੀ ਲਾਗੋ
ਮੋਰ ਨਾ ਪੈਲਾਂ ਪਾਉਂਦਾ
ਕਦੇ ਨਾ ਤੀਰ ਨਿਗਾਹ ਦੇ ਬਣਦੇ
ਕਦੇ ਨਾ ਅੱਖ ਕਮਾਨ ।
ਔਰਤ ਤੂੰ ਮਹਾਨ !

ਰਾਣੇ ਤੇਰੇ ਨਾਲ ਹੀ ਜੰਮੇ
ਇਹ ਚੰਦ ਸੂਰਜ ਤਾਰੇ ।
ਪ੍ਰਤਾਪ ਤੇਰੇ ਦੀ ਕਲਾ ਦੇ ਸਦਕੇ
ਰੁੱਖ ਨਾ ਰਹਿਣ ਕਵਾਰੇ ।
ਬਿਰਹਾ ਤੇਰੇ ਦੇ ਹੌਕੇ ਹੰਝੂਆਂ
ਕੀਤੀ ਸਫਲ ਕਮਾਈ ।
ਹੁਸਨ ਤੇਰੇ ਦੀ ਝਲਕ ਸੰਭਾਲਣ
ਬਿਜਲੀ ਅੰਬ੍ਰੋਂ ਆਈ ।
ਲੱਖ ਦੁੱਖਾਂ ਦਾ ਦਾਰੂ ਬਣ ਗਈ
ਤੇਰੀ ਇਕ ਮੁਸਕਾਨ ।
ਔਰਤ ਤੂੰ ਮਹਾਨ

ਤੂੰ ਨਾ ਹੁੰਦੀ ਕਦੇ ਨਾ ਹੁੰਦੇ
ਸੁੰਦਰ ਮਹਿਲ ਮੁਨਾਰੇ ।
ਤੇਰੇ ਬਾਝੋਂ ਕਦੇ ਨਾ ਕੱਨੀਂ
ਪੈਂਦੇ ਤਖਤ-ਹਜ਼ਾਰੇ
ਤੂੰ ਰੋਈ ਸਹਿਮੀ ਤੇ ਹੱਸੀ
ਰਾਗਾਂ ਨੇ ਅੱਖ ਖੁੱਲੀ ।
ਪਥਰਾਂ ਦੀ ਹਿੱਕ ਤੂੰ ਕਰ ਦਿੱਤੀ
ਮਿੱਟੀ ਵਰਗੀ ਪੋਲੀ ।
ਤੇਰੀ ਯਾਦ ਨਾਲ ਪੈ ਜਾਂਦੇ
ਬੁੱਤਾਂ ਵਿਚ ਪ੍ਰਾਨ ।
ਔਰਤ ਤੂੰ ਮਹਾਨ !

ਤੇਰੇ ਬਾਝੋਂ ਬਹਿਸ਼ਤ ਖੁਦਾ ਦਾ
ਬੱਧਾ ਬੱਧਾ ਰਿਹਾ ।
ਤੂੰ ਆਈ ਜੇ ਧਰਤੀ ਉਤੇ
ਸਵਰਗ ਸਾਰਾ ਆ ਗਿਆ ।
ਤੂੰ ਜੇ ਤੁਰ ਪਈ ਜੋਬਨ ਮੱਤੀ
ਇਸ਼ਕ ਵੰਡਦੀ ਰਹੀ ।
ਖੀਵੇ ਚਿਤਰਕਾਰ ਦੇ ਰੰਗਾਂ
ਵਿਚ ਤੂੰ ਘੁਲ-ਮਿਲ ਗਈ ।
ਧਰਮਾਂ ਤੇ ਗਰੰਥਾਂ ਨੂੰ ਦਿੱਤਾ
ਤੂੰ ਉੱਚਾ ਵਰਦਾਨ ।
ਔਰਤ ਤੂੰ ਮਹਾਨ

ਸੱਭੇ ਮਹਿਕਾਂ ਸੱਭੇ ਮਿਨਤਾਂ
ਤੇਰਾ ਬਣਨ ਖਡਾਉਣਾ ।
ਜਿਸ ਘਰ ਤੇਰੇ ਪ੍ਰੇਮ ਦਾ ਆਦਰ
ਉਹ ਘਰ ਮੰਦਰ ਸੋਹਣਾ ।
ਤੇਰੇ ਬਾਝੋਂ ਕਵਿਤਾ ਫੁਟੜ
ਜਾਂ ਹੈ ਇੱਟਾਂ ਕੰਕਰ ।
ਐ ਪਾਰੋ ਜੇ ਤੂੰ ਨਾ ਹੁੰਦੀ
ਕੌਣ ਪੂਜਦਾ ਸ਼ੰਕਰ ?

ਮੇਲਿਆਂ, ਮਹਿਫਲਾਂ, ਤਿਉਹਾਰਾਂ ਵਿਚ
ਤੂ ਪਾਈ ਹੈ ਜਾਨ ।
ਔਰਤ ਤੂੰ ਮਹਾਨ !

ਜਿਨਾਂ ਨੂੰ ਤੇਰਾ ਸਰਾਪ ਲੱਗਦਾ
ਮਰਨ ਹੋ ਕੇ ਹਲਕਾਏ ।
ਤੇਰੇ ਬਾਝੋਂ ਰਾਤਾਂ ਸੁੰਨੀਆਂ
ਦਿਨ ਰਹਿੰਦੇ ਤਰਿਹਾਏ ।
ਤੇਰੀ ਗੱਲਵਕੜੀ ਨੂੰ ਲੱਖਾਂ
ਕੁਦਰਤ ਨੇ ਵਰ ਦਿੱਤੇ ।
ਹਿੱਕ-ਸਾਗਰ ਦੇ ਦੋਂ ਭਵਰਾਂ ਨੇ
ਲਹਿਰਾਂ ਦੇ ਮੱਨ ਜਿਤੇ ।
ਤੇਰੇ ਹੁਕਮ ਦੀ ਤਾਬਿਆ ਰਹਿੰਦੇ
ਦੇਵਤੇ ਅਤੇ ਸ਼ੈਤਾਨ ।
ਔਰਤ ਤੂੰ ਮਹਾਨ !

ਤੈਥੋਂ ਸੱਖਣੇ ਸੁਪਨੇ ਸਾਰੇ
ਬਣਦੇ ਰਹਿਣ ਡਰਾਉਣੇ ।
ਤੇਰੇ ਹੱਥਾਂ, ਬੂਲਾਂ ਪਾਲੇ
ਬੰਦੇ ਯੁੱਗ ਪਲਟਾਉਣੇ ।
ਤੂੰ ਜੇ ਜੀਵਨ ਵਿਚ ਨਾ ਹੋਵੇਂ
ਜੀਵਨ ਇਹ ਨਾ ਹੋਵੇ !
ਕੌਣ ਕਿਸੇ ਨੂੰ ਮਿਲਣੋ ਤੜਫੇ
ਕੌਣ ਕਿਸੇ ਲਈ ਰੋਵੇ ?
ਤੇਰੀ ਗੋਦ 'ਚ ਜ਼ਿੰਦਗੀ ਪੱਲਦੀ
ਪਿਆਰ ਤੇਰਾ ਭਗਵਾਨ ।

ਔਰਤ ਤੂੰ ਮਹਾਨ !
ਧਰ ਕੇ ਤੇਰਾ ਧਿਆਨ ਨੀ ਅੜੀਏ
ਜਿਉਂਦਾ ਰਿਹਾ ਜਹਾਨ ।

●

# ਅੱਖਰਾਂ ਦੀ ਮੌਤ

—ਤਰਸੇਮ ਗੁਜਰਾਲ

ਧਰਤੀ 'ਚ ਇੱਕ ਬੀਜ ਬੋ ਦੇਣਾ
ਪਾਣੀ ਦੇਂਦੇ ਰਹਿਣਾ
ਤੇ ਜੱਦ ਹੀ, ਇਕ ਛੋਟਾ ਜਿਹਾ ਬਿਰਵਾ
ਦੋ ਕਮਲ ਜਹੀਆਂ ਪੱਤੀਆਂ ਕਢੇ
ਉਸ ਤੇ ਵੱਡਾ ਸਾਰਾ ਪੱਥਰ ਮਾਰ ਕਢਣਾ
ਤੂੰ ਇਸ ਨੂੰ ਰਿਵਾਇਤ ਦਾ ਨਾਮ ਦੇਂਦੀ ਏਂ
ਦੁਨੀਆਂ ਦੀ ਰਿਵਾਇਤ !
ਬਬੂਲ ਲਹੂ-ਲੁਹਾਣ ਕਰ ਹੀ ਦੇਂਦੇ ਹਨ
ਯਾਦਾਂ ਦੇ ਸੋਹਣੇ ਫੁੱਲਾਂ ਨੂੰ
ਮੌਤ, ਜਿਸਦਾ ਮਾਤਮ ਮਰੀਅਲ ਜਿਹੀ ਧੁਪ ਮਨਾ ਰਹੀ ਏ
ਮੇਰੇ ਅਦਰਸ਼ਾਂ ਦੀ ਨਹੀਂ ਹੈ ।
ਉਨ੍ਹਾਂ ਬੇਸ਼ੁਮਾਰ ਅੱਖਰਾਂ ਦੀ ਹੈ,
ਜਿਨ੍ਹਾਂ ਨੂੰ ਮੈਂ ਅਸਾਨੀ ਨਾਲ
ਜ਼ਿੰਦਗੀ ਬਤਾਉਣ ਲਈ ਤਲਾਸ਼ ਲਿਆ ਸੀ
ਤੂੰ ਮੈਨੂੰ ਸਿਰਹਾਣੇ ਦਾ ਇਕ ਉਛਾੜ ਦਿਤਾ ਸੀ
ਜਿਸ ਤੇ 'ਮਿੱਠੇ ਸੁਪਨੇ' ਕਢਿਆ ਹੋਇਆ ਸੀ
ਮੇਰੇ ਰਾਤ ਨੂੰ ਨਾ ਸੌਂ ਸਕਣ ਦਾ ਕਾਰਨ
ਸਿਰਫ ਉਸਦਾ ਕੀੜਿਆਂ ਵਾਂਙ ਲੜਦੇ ਰਹਿਣਾ ਹੀ ਨਹੀਂ
ਹੋਰ ਵੀ ਬਹੁਤ ਕੁਛ ਹੈ ।
ਜਿਹੜਾ ਮੇਰੇ ਕੋਲੋਂ ਕਹਿੰਦਿਆਂ ਹੋਇਆਂ ਵੀ
ਨਹੀਂ ਕਹਿ ਹੁੰਦਾ ।
ਤੂੰ ਮੈਨੂੰ ਕਿਉਂ ਫ਼ਾਲਤੂ ਜਿਹੀਆਂ ਕਿਤਾਬਾਂ
ਪੜ੍ਹਨਾ ਸਿਖਾ ਦਿਤਾ ਸੀ
ਉਨ੍ਹਾਂ ਕਿਤਾਬਾਂ ਨੇ ਮੈਨੂੰ ਅੱਖਰ ਦਿਤੇ ਸਨ
ਤੇ ਅੱਜ ਉਨ੍ਹਾਂ ਅੱਖਰਾਂ ਦੀ ਮੌਤ ਹੋ ਗਈ ਹੈ ।

●

# ਦੱਲ-ਬੱਦਲ ਚਮਗਿਦੱੜ

—ਪ੍ਰੀਤਮ ਸਿੰਘ ਪੰਛੀ

ਦਲ-ਬੱਦਲੂ ਰਾਜਨੀਤੀ (ਈਸਵੀ ਪੂਰਵ ਤੋਂ ਲੈਕੇ) ਰੀੜ੍ਹ ਵਿਹੀਨ ਰਾਜਨੀਤੀ ਰਹੀ ਹੈ। ਕਦੇ ਇਹ ਜਾਨਦਾਰ ਦਿਖਾਈ ਦਿੰਦੀ ਹੈ। ਕਦੇ ਲੱਗਦਾ ਹੈ, ਹੁਣੇ ਲੜਖੜਾਕੇ ਡਿੱਗ ਪਵੇਗੀ, ਪਰ ਰੀੜ੍ਹ ਨਾ ਹੋਣ ਕਾਰਨ ਇਸਦੀ ਲੱਚਕ ਇਸਨੂੰ ਡਿਗਣ ਤੋਂ ਬਾਦ ਵੀ ਵੈਸਾਖੀਆਂ ਉਤੇ ਖੜ੍ਹੀ ਰਖਦੀ ਹੈ। ਰੀੜ੍ਹੀ ਵਿਹੀਨ ਦੁਨੀਆਂ ਦੇ ਹੋਰ ਹਿਸਿਆਂ ਵਿਚ ਵੀ ਮਿਲਦੀ ਹੋਵੇਗੀ ਪਰ ਭਾਰਤੀ ਸਮਾਜ ਦੀ ਚੌਖਟ ਵਿਚ ਇਹ ਇਸ ਤਰ੍ਹਾਂ ਜੜੀ ਜਾ ਚੁਕੀ ਹੈ ਕਿ ਇਸਨੂੰ ਉਖਾੜਕੇ ਨਵੇਂ ਸਿਰਿਓਂ ਜੋੜਣ ਲਈ ਕੋਈ ਔਜ਼ਾਰ ਕਾਰਗਰ ਸਾਬਤ ਨਹੀਂ ਹੋ ਰਿਹਾ। ਧਰਮ, ਸਦਾਚਾਰ, ਆਦਰਸ਼ਵਾਦ—ਇਕ ਅਰਥ ਹੀਨ ਦੀਵਾਰ ਬਣਕੇ ਖਲੋ ਗਏ ਹਨ।

ਰਮਾਇਣ ਕਾਲ ਵੀ ਦਲ ਬਦਲ ਤੋਂ ਅਛੂਤਾ ਨਹੀਂ। ਵਿਭੀਸ਼ਨ ਨੇ ਮੌਕਾ ਪਛਾਣਦਿਆਂ ਜਾਂ ਰਾਜ ਰਾਮ ਦੀ ਕਲਪਨਾ ਤੋਂ ਪ੍ਰੇਰਿਤ ਹੋਕੇ ਦਲ-ਬਦਲ ਕਰ ਲਿਆ ਸੀ। ਉਹੋ ਪਿਰਤ ਇਤਿਹਾਸ ਨੂੰ ਨਵਾਂ ਮੋੜ ਕਟਣ ਦੀ ਗੁੜਤੀ ਦਿੰਦਿਆਂ ਸੱਚ ਤੇ ਝੂਠ ਦਾ ਨਿਤਾਰਾ ਕਰਨ ਦਾ ਦਾਅਵਾ ਵੀ ਕਰਦੀ ਆਈ ਹੈ।

ਵੀਹਵੀਂ ਸਦੀ ਦੇ ਇਸ ਉਤਰਾਰਧ ਦੀ ਨਵੀਂ ਨਸਲ ਨੂੰ ਕੋਈ ਕਸੂਰਵਾਰ ਨਹੀਂ ਠਹਿਰਾ ਸਕਦਾ। ਉਹ ਇਕ ਲਚਕਦਾਰ ਜੁਗ ਦੀ ਪੈਦਾਵਾਰ ਹੈ। ਇਸ ਸਦੀ ਦਾ ਬੱਚਾ ਆਪਣੇ ਅਧਿਆਪਕ ਨੂੰ ਸੁਆਲ ਕਰਦਾ ਹੈ।

'ਸਰਜੀ, ਅੱਜ ਮੈਂ ਜਿਸ ਆਦਮੀ ਨੂੰ ਰਿਕਸ਼ੇਵਾਲੇ ਨਾਲ ਭਾੜਾ ਤੈਹ ਕਰਦਿਆਂ ਝਗੜਦੇ ਦੇਖਿਆ ਸੀ, ਉਹ ਕੁਝ ਦਿਨ ਪਹਿਲਾਂ ਸਾਡੇ ਸਕੂਲ ਦੀ ਨਵੀਂ ਇਮਾਰਤ ਦਾ ਉਦਘਾਟਣ ਕਰਨ ਝੰਡੇ ਵਾਲੀ ਕਾਰ ਵਿਚ ਬੈਠਕੇ ਆਇਆ ਸੀ।'

ਅਧਿਆਪਕ ਆਪਣੇ ਬੁਧੀਮਾਨ ਵਿਦਿਆਰਥੀ ਦੀ ਗੱਲ ਤੋਂ ਪਹਿਲਾਂ ਚੌਕਦਾ ਹੈ, ਫਿਰ ਆਪਣੀ ਐਨਕ ਦੇ ਮੋਟੇ ਸ਼ੀਸ਼ਿਆਂ ਵਿਚੋਂ ਭੂਤ, ਭਵਿਖ ਅਤੇ ਵਰਤਮਾਨ ਦਾ ਜਾਇਜ਼ਾ ਲੈਂਦਿਆਂ ਉਸਨੂੰ ਘੂਰਦਾ ਹੈ। ਸਮਾਜ ਦੇ ਗੌਰਵ-ਮਈ ਉਦਾਹਰਣਾਂ ਨਾਲ ਬੱਚੇ ਦਾ ਪੇਟ ਭਰਨ ਦੀ ਕੋਸ਼ਿਸ਼ ਕਰਦਾ ਹੈ ਪਰ ਬੱਚਾ ਫਿਰ ਭੁਖੇ ਦਾ ਭੁੱਖਾ ਹੈ ਅਤੇ ਉਸਦਾ ਸੁਆਲ ਉਸਦੇ ਅੰਤਹਕਰਣ ਦੇ ਕਿਸੇ ਕੋਨੇ ਵਿਚ ਦੱਬਿਆ ਪਿਆ ਰਹਿ ਜਾਂਦਾ ਹੈ।

ਘਰ ਆਕੇ ਬੱਚਾ ਉਹੋ ਸੁਆਲ ਆਪਣੇ ਡੈਡੀ ਦੀ ਖੋਪੜੀ ਵਿਚ ਉਤਾਰਨ ਦੀ ਕੋਸ਼ਿਸ਼ ਕਰਦਾ ਹੈ, ਪਰ ਉਸਦਾ ਡੈਡੀ ਜੋ ਮੱਧ ਵਰਗੀ ਚੋਖਟ ਵਿਚ ਆਪ ਬਹੁਤ ਮੁਸ਼ਕਲ ਨਾਲ ਫਿੱਟ ਹੈ, ਆਪਣੇ ਬੁਧੀਮਾਨ ਬੱਚੇ ਦੇ ਸੁਆਲ ਨੂੰ ਮੱਧ-ਵਰਗੀ ਐਨਕ 'ਚੋਂ ਦੇਖਦਾ ਹੋਇਆ ਉਸ ਉਤੇ ਆਪਣੀ ਹੀਨ ਭਾਵਨਾ ਦਾ ਮੁਲੰਮਾ ਚੜ੍ਹਾਉਣ ਦੀ ਕੋਸ਼ਿਸ਼ ਕਰਦਾ ਹੈ।

ਉਸਦਾ ਡੈਡੀ ਆਪਣੀ ਮੱਧ ਵਰਗੀ ਹੀਨ ਭਾਵਨਾ ਦਾ ਸ਼ਿਕਾਰ ਹੈ ਪਰ ਕਿਸੇ ਹੀਨ ਭਾਵਨਾ ਨਾਲ ਸਮਝੌਤੇ ਦੇ ਮੂਡ ਵਿਚ ਨਹੀਂ। ਉਹ ਆਪਣੇ ਸੁਆਲ ਦਾ ਜੁਆਬ ਆਲੇ-ਦੁਆਲੇ ਵਿਚੋਂ ਢੂੰਡਣ ਦੀ ਕੋਸ਼ਿਸ਼ ਕਰੇਗਾ। ਪੁਰਾਣੀ ਨਸਲ ਅਜੇ ਵੀ ਸਿਧਾਂਤਾਂ ਤੇ ਆਦਰਸ਼ਵਾਦ ਦੇ ਚਕ੍ਰਵਿਊਹ 'ਚੋਂ ਬਾਹਰ ਆਉਂਣ ਨੂੰ ਤਿਆਰ ਨਹੀਂ।

ਉਹ ਭੁੱਲ ਜਾਂਦੇ ਹਨ ਕਿ ਭਾਰਤ ਦੇ ਰਾਜਨੀਤਕ ਅਕਾਸ਼ ਮੰਡਲ ਉਤੇ ਹੋਰ ਕੋਈ ਨਹੀਂ, ਚਮਗਿਦੜਾਂ ਮੰਡਲਾ ਰਹੀਆਂ ਹਨ। ਸਰਕਾਰਾਂ ਟੁਟ ਰਹੀਆਂ ਹਨ। ਸਰਕਾਰਾਂ ਬਣ ਰਹੀਆਂ ਹਨ। ਮੰਤਰੀਆਂ ਨੂੰ ਕਾਰਾਂ ਦੀ ਥਾਂ ਰਿਕਸ਼ੇ ਢੋਣ ਲੱਗੇ ਹਨ, ਜਿਨਾਂ ਨੂੰ ਰਿਕਸ਼ੇ ਢੋਂਦੇ ਸਨ, ਉਹਨਾਂ ਨੂੰ ਕਾਰਾਂ ਢੋਣ ਲੱਗੀਆਂ ਹਨ ਅਤੇ ਜਿਨਾਂ ਦੀ ਮੰਤਰੀ ਬਣਨ ਦੀ ਕੋਈ ਵਿਉਂਤ ਸਿਰੇ ਨਹੀਂ ਚੜ੍ਹੀ ਉਹ ਅਕਾਸ਼ ਵਲ ਨਜ਼ਰਾਂ ਟਿਕਾਈ ਚਮਗਿਦੜਾਂ ਨੂੰ ਘੂਰ ਰਹੇ ਹਨ। ਉਹ ਹੀ ਸ਼ਾਇਦ ਜ਼ਮੀਨ ਉਤੋਂ ਉਹਨਾਂ ਦੀ ਮਦਦ ਲਈ ਉੱਤਰ ਆਉਣ, ਪਰ ਉਹ ਇਕ ਵਾਰ ਆਪਣੀ ਰੀੜ ਤੁੜਵਾਕੇ ਜ਼ਮੀਨ ਉਤੇ ਅਉਣ ਲਈ ਤਿਆਰ ਨਹੀਂ।

...ਇਕ ਵਾਰ ਚੌਪਾਏ ਅਤੇ ਦੋ-ਪਾਏ ਜਾਨਵਰਾਂ ਵਿਚ ਲੜਾਈ ਛਿੜ ਗਈ। ਚਮਗਿੱਦੜ ਦੁਬਿਧਾ ਵਿਚ ਪੈ ਗਏ, ਉਹ ਕਿਸਦਾ ਸਾਥ ਦੇਣ ? ਉਹਨਾਂ ਨੇ ਆਪਣੀ ਪੰਚਾਇਤ ਬੁਲਾਈ। ਫੈਸਲਾ ਹੋਇਆ, ਚੌਪਾਏ ਬਲਵਾਨ ਹਨ ਸਾਨੂੰ ਉਹਨਾਂ ਦਾ ਸਾਥ ਦੇਣਾ ਚਾਹੀਦਾ ਹੈ, ਭਾਵੇਂ ਅਸੀਂ ਦੋ ਪਾਏ ਜਾਨਵਰਾਂ ਵਿਚੋਂ ਗਿਣੇ ਜਾਂਦੇ ਹਾਂ ?

ਲੜਾਈ ਵਿਚ ਜਦੋਂ ਉਹਨਾਂ ਨੇ ਦੇਖਿਆ ਚੌਪਾਏ ਜਾਨਵਰਾਂ ਉਤੇ ਚੁੰਝਾਂ ਦੇ ਭਰਪੂਰ ਵਾਰ ਹੋ ਰਹੇ ਹਨ ਤਾਂ ਚਮਗਿਦੜਾਂ ਨੂੰ ਬਹੁਤ ਪਛਤਾਵਾ ਹੋਇਆ। ਜਦੋਂ ਉਹਨਾਂ ਨੇ ਦੋ-ਪਾਏ ਜਾਨਵਰਾਂ ਦੀ ਜਿੱਤ ਯਕੀਨੀ ਦੇਖੀ ਤਾਂ ਆਕਾਸ਼ ਵਲ ਉਡਾਰੀ ਮਾਰ ਗਏ ਅਤੇ ਦਲ-ਬਦਲ ਦਾ ਐਲਾਨ ਕਰ ਦਿਤਾ। ਉਹ ਦਰਖਤਾਂ ਦੀਆਂ ਖੋੜਾਂ ਵਿਚ ਸਿਰ ਛੁਪਾ ਕੇ ਬੈਠ ਗਏ।

ਰੀੜ ਤੁੜਵਾ ਕੇ ਉਹ ਅੱਜ ਵੀ ਦਰਖਤਾਂ ਦੀਆਂ ਖੋੜਾਂ ਵਿਚ ਮੂੰਹ ਛੁਪਾਈ ਬੈਠੇ ਹਨ। ਉਹ ਮੌਕੇ ਦੀ ਤਲਾਸ਼ ਵਿਚ ਹਨ ਜਦੋਂ ਉਹ ਚੌਪਾਏ ਜਾਨਵਰਾਂ ਦਾ ਸਾਥ ਛੱਡਣ ਦਾ ਯਕੀਨ ਦੋਪਾਏ ਜਾਨਵਰਾਂ ਨੂੰ ਦੁਆ ਕੇ ਆਪਣੀ ਪਹਿਲੀ ਸਥਿਤੀ ਵਿਚ ਆ ਸਕਣਗੇ।

ਭਾਰਤ ਦੀ ਰਾਜਧਾਨੀ ਵਿਚ ਅੱਜ ਕਲ ਇਹੋ ਕੁਝ ਹੋ ਰਿਹਾ ਹੈ। ●

ਕਵਿਤਾ

# ਸੋਮਾਂ

—ਸ਼ਿਵ ਕੁਮਾਰ ਸ਼ਰਮਾ ਫਿਰੋਜ਼ਪੁਰੀ

ਜਦ ਸੋਮਾਂ ਨੇ ਪਹਿਲੀ ਸੜਕ ਬਣਾਈ ਸੀ
ਇੱਕ ਮਹੀਨੇ ਦੀ ਕੇਵਲ ਪਰਨਾਈ ਸੀ।
ਗੁੱਟਾਂ ਦੇ ਵਿੱਚ ਛਣਕਣ ਕੰਗਣ ਚਾਂਦੀ ਦੇ
ਦੰਦ-ਖੰਦ ਚੂੜਾ ਉਸ ਦੇ ਡੌਲਿਆਂ ਤਾਂਈ ਸੀ।
ਮਟਕ ਤੁਰੰਦੀ ਤਾਂ ਲਹਿੰਗੇ ਨੂੰ ਝੋਲ ਪਵੇ
ਤੇ ਤਲੀਆਂ 'ਤੇ ਤਾਜ਼ਾ ਰੰਗ ਹਿਨਾਈ ਸੀ।
ਕਦ ਉਸਦਾ ਜਿਉਂ ਜੈਪੁਰ-ਮਹਿਲਾਂ ਦੀ ਬੁਰਜੀ
ਰੰਗ ਉਸ ਦਾ ਜਿਉਂ ਕੇਸਰ ਵਿਚ ਨਹਾਈ ਸੀ।
ਦੀਦੇ-ਜੀਕੂੰ ਹੀਰੇ ਨੂੰ ਪੁਖਰਾਜ ਜੜੇ,
ਅੰਗਾਂ ਅੰਦਰ ਪੱਥਰਾਂ ਦੀ ਸਖਤਾਈ ਸੀ।
ਸਾਂਭਰ ਝੀਲ ਕਿਨਾਰੇ ਜਣਮੀ ਕੂੰਜ ਕੋਈ
ਚੋਗ ਚੁਗਣ ਨੂੰ ਮਾਰ ਉਡਾਰੀ ਆਈ ਸੀ।

ਸੜਕ-ਕਿਨਾਰੇ ਸੂਰਜ ਉਸ ਨੂੰ ਨਿਤ ਮਿਲਦਾ
ਸੜਕ-ਕਿਨਾਰੇ ਲੈਂਦਾ ਨਿੱਤ ਵਿਦਾਈ ਸੀ।
ਸੜਕ-ਕਿਨਾਰੇ ਹੀ ਸੋਮਾਂ ਦੀ ਮਾਂ-ਜਾਈ,
ਆਥਣ-ਉਮ ਨੂੰ ਰੋਜ਼ ਮਿਲਣ ਨੂੰ ਆਈ ਸੀ।
ਦੋਹਨਾਂ ਦੇ ਨੈਣਾਂ 'ਚੋਂ ਡੁਲ੍ਹਦੇ ਨਿੱਤ ਤਾਰੇ,
ਦੋਹਨਾਂ ਨੇ ਹੋਠਾਂ, ਤੇ ਚੁਪ ਖੁਵਾਈ ਸੀ।
ਦੋਹਨਾਂ ਦੇ ਸਾਹਾਂ ਨੇ ਠੰਡੇ ਹੋਕੇ ਦੀ
ਪਤਾ ਨਹੀਂ ਕਿਉਂ ਧੁਰ ਤੋਂ ਆਦਤ ਪਾਈ ਸੀ।
ਆਥਣ ਬਾਲਣ ਡਾਹੁੰਦੀ ਸੋਮਾਂ ਟੁਕ ਲਾਹੁੰਦੀ
ਦੋਹਨਾਂ ਸੜਕ-ਕਿਨਾਰੇ ਚੁਲ੍ਹ ਬਣਾਈ ਸੀ
ਕਦੀ, ਕਦੀ ਆਥਣ ਤੋਂ ਸੋਮਾ ਪੁੱਛ ਬਹਿੰਦੀ
'ਕਿਉਂ ਅਰਸ਼ਾਂ ਤੋਂ ਮੈਂ ਫ਼ਰਸ਼ਾਂ ਤੇ ਆਈ ਸੀ।
ਜੇ ਪੱਥਰਾਂ, ਇੱਟਾਂ ਚੋਂ ਚੋਗਾ ਚੁਗਣਾ ਸੀ
ਕਿਉਂ ਸੋਮਾਂ ਦੀ ਮਾਂ ਨੇ ਸੋਮਾਂ ਜਾਈ ਸੀ।

ਸੋਚ, ਸੋਚ ਕੇ ਆਥਨ ਨਿੱਤ ਹੀ ਤੁਰ ਜਾਂਦੀ
ਪਰ ਆਨ ਨੂੰ ਸਮਝ ਕਦੀ ਨਾ ਆਈ ਸੀ।

... ... ...

ਜਦ ਸਮਾਂ ਨੇ ਪੰਜਵੀ ਸੜਕ ਬਣਾਈ ਸੀ
ਖੁਰ ਗਿਆ ਜਾਪੇ ਉਸ ਦਾ ਰੰਗ ਹਿਨਾਈ ਸੀ।
ਲਹਿੰਗੇ ਨੂੰ ਸੀ ਲੀਰਾਂ ਦੇ ਕੁਝ ਜ਼ਖ਼ਮ ਜਿਹੇ
ਜੋਬਨ ਦੇ ਵਣਜਾਰੇ ਹੱਟ ਵਧਾਈ ਸੀ।
ਦੋ ਬੱਚੇ ਸੀ ਦੁਧ ਦੀ ਉਮਰਾ ਲੰਘ ਚੁਕੇ
ਤੇੜੋਂ ਨੰਗੇ, ਲੱਕ ਦੁਆਲੇ ਘਾਈ ਸੀ।
ਇਕ ਬੱਚਾ ਕੁਖ ਦੀ ਕਾਰਾ ਵਿਚ ਬੰਦੀ ਸੀ,
ਇੱਕ ਬੱਚੀ ਉਸ ਦੁਧੀਆਂ ਦੇ ਸੰਗ ਲਾਈ ਸੀ।
ਅੱਜ ਵੀ ਸੂਰਜ ਸੜਕ-ਕਿਨਾਰੇ ਮਿਲਿਆ ਸੀ
ਅੱਜ ਵੀ ਆਥਨ ਨੇ ਕੁਝ ਸੋਚ ਹੰਡਾਈ ਸੀ।
ਅਜ ਵੀ ਆਥਨ ਸੋਚ, ਸੋਚ ਕੇ ਹਾਰੀ ਸੀ
ਕਿਉਂ ਸੋਮਾਂ ਦੀ ਮਾਂ ਨੇ ਸੋਮਾਂ ਜਾਈ ਸੀ?

... ... ...

ਜਦ ਸੋਮਾਂ ਨੇ ਦਸਵੀਂ ਸੜਕ ਬਣਾਈ ਸੀ
ਸੜਕਾਂ ਨੇ ਸੋਮਾਂ ਤੋਂ ਲਈ ਵਿਦਾਈ ਸੀ।
ਹੁਨ ਸੜਕਾਂ ਤੇ ਕਾਰ-ਡਾਰ ਦਾ ਪਹਿਰਾ ਸੀ
ਵਿੱਚ ਉਜਾੜਾਂ ਸੋਮਾਂ ਝੁੱਗੀ ਪਾਈ ਸੀ।
ਖੰਘਦੀ ਖੰਘਦੀ ਨੂੰ ਪੈਂਦੇ ਸੀ ਡੋਬ ਜਿਹੇ
ਡੁਬਦੀ ਡੁਬਦੀ ਦਿੰਦੀ ਰੋਜ਼ ਦੁਹਾਈ ਸੀ।
ਵਿੱਚ ਉਜਾੜਾਂ ਰੋਗਨ ਸੋਮਾਂ ਲੁੜਛ ਰਹੀ
ਤੇ ਰੋਗਾਂ ਦੀ ਸ਼ਹਿਰਾਂ ਕੋਲ ਦਵਾਈ ਸੀ।
ਵਿੱਚ ਉਜਾੜਾਂ ਸ਼ਹਿਰ ਕਿਵੇਂ ਸੀ ਆ ਸਕਦੇ?
ਤੇ ਸੋਮਾਂ ਦੀ ਜਾਨ ਲਬਾਂ ਤੇ ਆਈ ਸੀ।
ਬਿਨ ਦਾਰੂ, ਬਿਨ ਸੜਕੋਂ ਸੋਮਾਂ ਵਿਲਕ ਰਹੀ,
ਸ਼ਹਿਰ, ਸ਼ਹਿਰ ਨੇ ਜਿਸ ਦੀ ਸੜਕ ਹੰਡਾਈ ਸੀ।

... ... ...

ਮਾਘ ਮਹੀਨਾ, ਕਿਣ-ਮਿਣ ਕਣੀਆਂ ਦਾ ਪਹਿਰਾ
ਭਿਜਦੀ, ਸਿਜਦੀ ਆਥਨ ਪਿੰਡ ਵਿੱਚ ਆਈ ਸੀ ।
ਪਿੰਡ ਦਿਆਂ ਮਹਿਲਾਂ ਤੋਂ ਆਥਨ ਨੇ ਪਤਾ ਲਿਆ
ਹੁਣ ਸੋਮਾਂ ਨੇ ਕਿਸ ਥਾਂ ਢੋਕ ਵਸਾਈ ਸੀ ।
ਜਿਸ ਸੋਮਾਂ ਨੇ ਪਹਿਲੀ ਸੜਕ ਬਣਾਈ ਸੀ
ਜਿਸ ਸੋਮਾਂ ਨੇ ਪੰਜਵੀ ਸੜਕ ਬਣਾਈ ਸੀ
ਜਿਸ ਸੋਮਾਂ ਨੇ ਦਸਵੀਂ ਸੜਕ ਬਣਾਈ ਸੀ ।

... ... ...

ਆਥਨ ਜਦ ਸੋਮਾਂ ਦੀ ਟਪਰੀ ਵਿੱਚ ਪਹੁੰਚੀ
ਸੋਮਾਂ ਸਫ਼ ਤੇ ਲੇਟੀ, ਹੋਸ਼ ਨਾ ਰਾਈ ਸੀ ।
ਨਾ ਉਸ ਆਥਨ ਦੇ ਸੰਗ ਕੀਤੀ ਬਾਤ ਕੋਈ,
ਨਾ ਆਥਨ ਨੂੰ ਧਾ ਗਲਵੱਕੜੀ ਪਾਈ ਸੀ ।
ਸੋਮਾਂ ਦੇ ਬੱਚੇ ਸੀ ਗੁੰਮ-ਸੁੰਮ ਝਾਕ ਰਹੇ,
ਤੇੜ ਜਿਨ੍ਹਾਂ ਦੇ ਲੀਰਾਂ ਸੀ ਜਾਂ ਘਾਈ ਸੀ ।
ਮਰਦ ਉਸ ਦਾ ਜਿਉਂ ਖੰਡਹਰ ਨੂੰ ਲੀਰ ਵਲੀ,
ਤੇ ਅਖੀਆਂ ਵਿੱਚ ਹੰਝੂਆਂ ਦੀ ਰੁਸ਼ਨਾਈ ਸੀ ।
ਪੱਥਰ ਢੋਂਦੇ ਜਮਣਾ, ਢੋਂਦੇ ਮਰ ਜਾਣਾ
ਸੋਮਾ ਦੀ ਉਮਰਾ ਦੀ ਕੁੱਲ ਕਮਾਈ ਸੀ ।
ਸਰਹਾਨੇ ਬੈਠੀ ਸੀ ਆਥਨ ਸੋਚ ਰਹੀ
ਜੋ ਸੋਮਾਂ ਨੇ ਈਕੂੰ ਉਮਰ ਹੰਡਾਉਣੀ ਸੀ ।
ਕਿਉਂ ਸੋਮਾਂ ਨੇ ਪਹਿਲੀ ਸੜਕ ਬਨਾਉਣੀ ਸੀ
ਕਿਉਂ ਸੋਮਾਂ ਨੇ ਪੰਜਵੀਂ ਸੜਕ ਬਨਾਉਣੀ ਸੀ
ਕਿਉਂ ਸੋਮਾਂ ਨੇ ਦਸਵੀਂ ਸੜਕ ਬਨਾਉਣੀ ਸੀ ।

# ਕੋਈ ਅੱਖ ਉਘੇੜੇ ਤੀਜੀ

—ਪ੍ਰੀਤਮ ਬੇਲੀ

ਲੀਰੋ-ਲੀਰ ਲਿਆਕਤ ਰੁੰਨੀ
ਸੋਧ ਮਿਲੀ ਨਾ ਸਿੱਧੀ,
ਭੁੱਖੇ ਹਿੰਦੁਸਤਾਨ ਦੇ ਅੰਦਰ
ਅੰਨ੍ਹਿਆਂ ਖਿਚੜੀ ਰਿਧੀ ।
ਸੁਪਨਿਆਂ-ਰੰਗੀ ਰੀਝ ਅਸਾਡੀ
ਦੋ ਪਾਟਾਂ ਵਿਚ ਮਿੱਧੀ ।
ਜੁੱਤੋ-ਜੁੱਤੀ ਜਨਤਾ-ਨੇਤਾ
ਕਰਦੇ ਮਾਂ ਦੀ ਧੀ ਦੀ ।
ਜੀ ਹਜ਼ੂਰੀਏ ਪੱਲ ਪੱਲ ਪਲਦੇ
ਕਰਦੇ 'ਜੀ ਜੀ' 'ਜੀ ਜੀ ।'
ਮੂਤ-ਚਿਕਿਤਸਾ ਚੌਧਰ ਹੋਈ
ਬਧੀ-ਭ੍ਰਿਸ਼ਟੀ ਛੀ ਛੀ !
ਕਿਸੇ ਨੇ ਸਾਡੀ ਭੁੱਖ ਦੀ ਰੋਟੀ
ਹਾਲ ਤੀਕ ਨਾ ਬੀਜੀ ।
ਅੱਖ ਸੱਜੀ, ਅੱਖ ਖੱਬੀ ਟੀਰੀ
ਕੋਈ ਅੱਖ ਉਘੇੜੇ ਤੀਜੀ ।

੨੭/੪੩੨, ਆਜ਼ਾਦ ਨਗਰ,
ਅੰਧੇਰੀ (ਪੱਛਮ) ਬੰਬਈ—੪੦੦੦੫੮




ਬੀਤੇ ਸਮੇਂ, ਕਰੋਲ ਬਾਗ ਦਿੱਲੀ ਵਿੱਚ ਕਵਿੱਕ ਟਰੈਵਲਜ਼ ਪ੍ਰਾਈਵੇਟ ਲਿਮਟਿਡ ਦਾ ਉਦਘਾਟਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਕੀਤਾ ਗਿਆ ਸੀ। ਇਸ ਅਵਸਰ ਤੇ ਲਈ ਗਈ ਤਸਵੀਰ ਵਿਚ ਸਤਿਗੁਰੂ ਜੀ ਦੇ ਪਿਛੇ ਖੜੇ ਹਨ ਖਬਿਓਂ ਸਜੇ: ਸ: ਜਸਪਾਲ ਸਿੰਘ ਕਲਸੀ, ਸ: ਬਹਾਦਰ ਸਿੰਘ, ਸ: ਜੋਧ ਸਿੰਘ, ਸੇਠ ਤਰਲੋਕ ਸਿੰਘ ਚਾਵਲਾ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਰਾਜਿੰਦਰ ਸਿੰਘ ਭਾਟੀਆ, ਰਾਜਾ ਭਾਲਿੰਦਰ ਸਿੰਘ, ਸੇਠ ਧਰਮ ਸਿੰਘ ਅਤੇ ਸ: ਗੁਰਭਜਨ ਸਿੰਘ



ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪੰਦਰਵੇਂ ਵਾਰਸ਼ਕ ਸੰਮੇਲਨ ਦੇ ਅਵਸਰ ਤੇ ਭੈਣੀ ਸਾਹਿਬ ਵਿਚ ਇਕ ਸਤ ਰੋਜ਼ਾ ਸਮ ਗਮ ਹੋਇਆ। ਆਦਿ ਅਤੇ ਦਸਮ ਗਰੰਥਾਂ ਦੀਆਂ ਗੁਰਬਾਣੀਆਂ ਦੇ ਸ਼ੁਧ ਅਤੇ ਸਪਸ਼ਟ ਉਚਾਰਨ ਮੁਕਾਬਲਿਆਂ (ਕੰਠ ਅੰਤੇ ਪੋਥੀ ਤੋਂ) ਵਿਚੋਂ ਸਰੇਸ਼ਟ ਆਉਣ ਵਾਲਿਆਂ ਨੂੰ ਇਨਾਮ ਵਡਣ ਲਈ ਸ: ਆਤਮਾ ਸਿੰਘ ਲੋਕ ਸੰਪਰਕ ਮੰਤਰੀ ਪਧਾਰੇ।

ਉਪਰਲੀ ਤਸਵੀਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ: ਆਤਮਾ ਸਿੰਘ ਦੀਵਾਨ ਵਿਚ।

ਹੇਠਲੀ ਤਸਵੀਰ ਵਿਚ ਸ: ਆਤਮਾ ਸਿੰਘ ਜੀ ਮਹਾਰਾਜ ਬੀਰ ਸਿੰਘ ਜੀ, ਸ. ਮਹਿੰਦਰ ਸਿਘ ਬਲ, ਸੂਬਾ ਮੇਲਾ ਸਿੰਘ, ਸੂਬਾ ਅਮਰੀਕ ਸਿੰਘ ਤੇ ਭੈਣੀ ਸਾਹਿਬ ਦੇ ਸਰਪੰਚ ਜਥੇਦਾਰ ਬਲਕਾਰ ਸਿੰਘ ਆਦਿ ਦਿਖਾਈ ਦੇ ਰਹੇ ਹਨ।



# ਬੰਦਾ ਬਨਾਮ ਗਿਆਨ

ਗਿਆਨਵਾਨ ਹੋਕੇ ਮੈਂ ਕੀ ਖਟਿਆ ?

ਜਦੋਂ ਬਚਾ ਸਾਂ, ਅੰਜਾਣ ਸਾਂ, ਮੇਰੇ ਕੁਝ ਵਿਸ਼ਵਾਸ ਸਨ। ਇਕ ਇਹ ਕਿ, ਧਰਤੀ ਚੌੜੀ ਹੈ। ਸਾਡੇ ਕੋਠੇ ਦੀ ਛਤ ਵਾਂਗ। ਸੋਚਦਾ ਸਾਂ, ਜਦੋਂ ਵਡਾ ਹੋਵਾਂਗਾ, ਤੁਰਦਾ ਤੁਰਦਾ ਕਿਸੇ ਦਿਨ ਇਹਦੇ ਅਖੀਰਲੇ ਕੰਢੇ ਤੇ ਪੁਜਾਂਗਾ। ਹੇਠਾਂ ਝਾਤੀ ਮਾਰਕੇ ਵੇਖਾਂਗਾ ਕਿ ਇਹ ਕਾਹਦੇ ਉਤੇ ਟਿਕੀ ਹੋਈ ਹੈ। ਇਕ ਸੂਖਸ਼ਮ ਜਿਹਾ ਡਰ ਵੀ ਸੀ ਕਿ, ਜੇ ਝਾਤੀ ਮਾਰਨ ਲਗਾ ਹੇਠਾਂ ਡਿਗ ਪਿਆ ? ਕਿਸੇ ਅਸੀਮ ਅੰਧਕਾਰ ਵਿਚ, ਤਾਂ ?

ਪਰ ਇਹਦਾ ਹਲ ਮੈਂ ਸੋਚ ਲਿਆ ਹੋਇਆ ਸੀ। ਅਖੀਰਲੇ ਕੰਢੇ ਤੇ ਜਾਕੇ ਲਮਾਂ ਪੈ ਜਾਵਾਂਗਾ ਤੇ ਸਿਰਫ ਸਿਰ ਹੀ ਅਗਾਂਹ ਕਰਕੇ ਝਾਤ ਮਾਰਾਂਗਾ।

ਇਕ ਹੋਰ ਵਿਸ਼ਵਾਸ ਸੀ ਮੇਰਾ ਕਿ, ਰਬ ਮਨੁਖ ਨਾਲ ਮਿਲਦੇ ਜੁਲਦੇ ਕਿਸੇ ਖਾਸ ਰੂਪ ਵਿਚ ਅਸਮਾਨ ਉਤੇ ਕਿਸੇ ਖਾਸ ਥਾਂ ਤੇ ਕਿਸੇ ਸੁੰਦਰ ਬਣੇ ਮਹੱਲ ਵਿਚ ਦਰਬਾਰ ਲਾਕੇ ਬੈਠਦਾ ਹੈ, ਤੇ ਉਥੋਂ ਹੀ ਸਾਨੂੰ ਜਮਣ ਮਰਣ, ਤੇ ਸਜ਼ਾਵਾਂ ਦੇਣ ਦੇ ਹੁਕਮ ਜਾਰੀ ਕਰਦਾ ਹੈ।

ਸੋਚਿਆ ਸੀ, ਵਡਾ ਹੋਵਾਂਗਾ ਤਾਂ ਕਿਸੇ ਸਿਆਣੇ ਬਜ਼ੁਰਗ ਕੋਲੋਂ ਰਾਹ ਪੁਛ ਪੁਛਾਕੇ ਉਸ ਰਬ ਨੂੰ ਵੇਖਾਂਗਾ ਜੋ ਇਸ ਦੁਨੀਆਂ ਦਾ ਮਾਲਕ ਹੈ।

ਪਰ ਆਹ ! ਇਹ ਕੀ ? ਗਿਆਨ ਨੇ ਮੈਨੂੰ ਦਸਿਆ ਹੈ ਕਿ ਧਰਤੀ ਚੌੜੀ ਨਹੀਂ ਗੋਲ ਹੈ। ਮੈਂ ਸੋਚਦਾ ਹਾਂ :—ਕੀ ਫਾਇਦਾ ? ਇਸ ਧਰਤੀ ਉਤੇ ਟੁਰਦੇ ਜਾਣਦਾ ਕੀ ਫਾਇਦਾ ? ਜਿਸਦਾ ਕੋਈ ਕੰਢਾ ਹੀ ਨਹੀਂ ਤੇ ਜਿਸਤੇ ਟੁਰਨਾ ਮੁੜ ਉਸੇ ਥਾਂ ਤੇ ਆ ਜਾਣਾ ਹੈ ਜਿਥੋਂ ਚਲਣਾ ਹੈ।

ਗਿਆਨ ਨੇ ਮੈਨੂੰ ਇਹ ਵੀ ਦਸਿਆ ਹੈ ਕਿ ਰਬ ਦਾ ਕੋਈ ਸਰੂਪ ਨਹੀਂ ਪਰ ਜੋ ਕੁਝ ਵੀ ਦਿਸਦਾ ਹੈ ਇਹ ਸਬ ਰੂਪ ਰਬ ਦੇ ਹੀ ਹਨ। ਉਸਦੀ ਕੋਈ ਥਾਂ ਨਹੀਂ ਪਰ ਉਹ ਸਭਨੀ ਥਾਵੀਂ ਹੈ। ਸਰਬ ਵਿਆਪਕ ਹੈ। ਸਰਬਸ਼ਕਤੀਮਾਨ ਹੈ, ਉਸ ਦਾ ਕੋਈ ਨਾਂਅ ਨਹੀਂ, ਤਾਵੀਂ ਸਭ ਨਾਮ ਉਸੇਦੇ ਹਨ।

ਕੀ ਗੁੰਝਲਦਾਰ ਬੁਝਾਰਤ ਹੈ ? ਕੋਈ ਆਖਦਾ ਹੈ, ਹੈ ਕੋਈ ਕਹਿੰਦਾ ਹੈ ਨਹੀਂ ਹੈ। ਸੋਚਦਾ ਹਾਂ ਕਿਸੇ ਇਕ ਥਾਂ ਤੇ ਜੇ ਉਹ ਹੁੰਦਾ ਤਾਂ ਸੌ ਨਦੀਆਂ ਤਰਕੇ ਵੀ ਉਸਨੂੰ ਜਾ ਮਿਲਣਾ ਸੀ। ਪਰ ਉਸ ਉਤਾਉਣੀ ਨੂੰ ਕਿਥੋਂ ਲਭ ਲਵਾਂ ਜੋ ਸਭਨੀ ਥਾਈ ਹੈ ਪਰ ਕਿਤੇ ਵੀ ਨਹੀਂ ?

ਆਹ ਮੇਰੇ ਗਿਆਨ ਤੂੰ ਮੇਰੇ ਨਾਲ ਇਹ ਕੀ ਕੀਤਾ ?

●

# ਇਕ ਆਵਾਜ਼

ਇਕ 'ਮੈਂ' ਹਾਂ, ਇਕ ਮੇਰਾ ਸਰੀਰ। ਮੈਂ
ਸਰੀਰ ਵਿਚ ਆਇਆ ਹਾਂ, ਤਾਕਿ ਇਸਦੇ ਮਾਧਿਅਮ ਰ
ਸਰਿਸ਼ਟੀ ਦੇ ਵਿਕਾਸ ਵਿਚ ਹਿਸਾ ਪਾ ਸਕਾਂ। ਮੈਂ ਆ
ਬੋਲਾਂ ਰਾਹੀਂ ਆਪਣੇਂ ਵਿਚਾਰਾਂ ਨਾਲ ਤੇ ਸੁਚੀ ਕਿਰਤ
ਆਪਣਾ ਇਹ ਫਰਜ਼ ਨਿਭਾ ਰਿਹਾ ਹਾਂ। ਮਨੁਖੀ ਨਸਲ
ਹੋਂਦ ਨੂੰ ਕਾਇਮ ਰਖਣ ਵਿਚ ਸਹਾਈ ਹੋ ਰਿਹਾ ਹਾਂ।

ਪਰ ਮੈਂ ਜਾਣਦਾ ਹਾਂ ਕਿ ਮੈਂ ਇਸ ਸਰੀਰ
ਸਦਾ ਨਹੀਂ ਰਹਿਣਾਂ। ਕਦੇ ਕਦੇ ਮੈਂ ਇਸ ਦੇ ਬੰਧਨਾਂ
ਮੁਕਤ ਹੋਕੇ ਆਪਣੀ ਅਸਲੀ ਦੁਨੀਆਂ ਵਿਚ ਵਿ
ਆਉਂਦਾ ਹਾਂ। ਇਕਾਗਰਤਾ ਵਿਚ ਸੁਨ ਸਮਾਧ ਹੋਕੇ
ਇਸ ਸਰੀਰ ਤੋਂ ਬਾਹਰ ਨਿਕਲ ਜਾਂਦਾ ਹਾਂ। ਹਵਾ
ਮੋਢਿਆਂ ਤੇ ਸਵਾਰ ਹੋਕੇ ਦੂਰ ਉਡ ਜਾਂਦਾ ਹਾਂ। ਮੈਂ ਸੂ
ਦੀਆ ਕਿਰਨਾਂ ਵਿਚ ਘੁਲ ਜਾਂਦਾ ਹਾਂ। ਅਥਾਹ ਅੰ
ਪੁਲਾੜ ਦੀਆਂ ਦੂਰੀਆਂ ਵਿਚ ਫੈਲ ਜਾਂਦਾ ਹਾਂ।

ਤੇ ਉਸ ਵਕਤ ਮੈਂ ਕੀ ਹੋਂਦਾ ਹਾਂ ?

ਇਕ ਸੂਖਸ਼ਮ ਪਵਿਤਰ ਖੁਸ਼ਬੂ। ਚੌਗਿਰਦੇ
ਘੁਲਿਆ ਇਕ ਮਧੁਰ ਸੰਗੀਤ, ਇਕ ਲਟ ਲਟ ਜਗਦੀ ਜੋ
ਨਿਰਾ ਚਾਨਣ ਤੇ ਨਿਰੀ ਚੇਤਨਾ।

ਮੈਂ ਬ੍ਰਹਿਮੰਡ ਦੇ ਅਣੂ ਅਣੂ ਵਿਚ ਦਿਲ ਬ
ਧੜਕਦਾ ਹਾਂ, ਤੇ ਉਹਨਾਂ ਸੁਰਮਈ ਛਿਣਾਂ ਵਿਚ
ਆਵਾਜ਼ ਜੋ ਮੈਂ ਸੁਣਦਾ ਹਾਂ, ਇਹ ਹੋਂਦੀ ਹੈ :—

ਮਨ ਤੂੰ ਜੋਤ ਸਰੂਪ ਹੈ......

—ਤਰਲਕ ਮਨ

●

# ਸਮਾਜ ਤੇ ਜੁਰਮ

—ਸੁਖਦਰਸ਼ਨ ਸਿਧੂ

ਹਰ ਸਮਾਜ ਵਿਚ ਰਹਿਣ ਵਾਲੇ ਮਨੁੱਖ ਕੋਲ ਜਿਥੇ ਆਪਣੇ ਕੁਝ ਮੂਲ ਅਧਿਕਾਰ ਹੁੰਦੇ ਹਨ ਉਥੇ ਉਸਦੇ ਦੂਸਰਿਆਂ ਪ੍ਰਤੀ ਕੁਝ ਫਰਜ਼ ਵੀ ਬਣਦੇ ਹਨ। ਇਕੋ ਸਮੇਂ ਉਹ ਆਪਣੇ ਚੌਗਿਰਦੇ ਦੇ ਵਿਅਕਤੀਆ ਕੋਲੋਂ ਇੱਜ਼ਤ ਕਰਵਾਉਂਦਾ ਹੈ ਤਾਂ ਉਨ੍ਹਾਂ ਦੀ ਇੱਜ਼ਤ ਕਰਦਾ ਹੈ। ਅਸਲ ਵਿਚ ਸਾਰਾ ਸਮਾਜ ਜੀਉ ਤੇ ਜੀਊਣ ਦਿਉ ਦੀ ਅਖਉਤ ਉਪਰ ਆਧਾਰਿਤ ਹੈ ਪਰ ਹਰ ਸਮਾਜ ਵਿਚ ਕੁਝ ਅਜਿਹੇ ਵਿਅਕਤੀ ਮੌਜੂਦ ਹੁੰਦੇ ਹਨ ਜੋ ਕਿਸੇ ਨਾ ਕਿਸੇ ਕਾਰਨ ਕਰਕੇ ਆਮ ਰਸਤੇ ਤੋਂ ਭਟਕ ਜਾਂਦੇ ਹਨ ਤੇ ਸਭਿਅਤ ਸਮਾਜ ਦੇ ਮਨੁੱਖਾਂ ਦੀ ਇੱਜ਼ਤ ਕਰਨ ਦੀ ਬਜਾਏ ਸਮਾਜ ਵਿਰੋਧੀ ਤੱਤਾਂ ਨੂੰ ਜਨਮ ਦਿੰਦੇ ਹਨ। ਅਜਿਹੇ ਮਨੁੱਖ ਕਾਨੂੰਨ ਦੀ ਦ੍ਰਿਸ਼ਟੀ ਵਿਚ ਅਪਰਾਧੀ ਹਨ ਤੇ ਉਨ੍ਹਾਂ ਦੇ ਹਰ ਕੀਤੇ ਜੁਰਮ ਦੀ ਸਜਾ ਉਨ੍ਹਾਂ ਨੂੰ ਮਿਲਦੀ ਹੈ ਤੇ ਇਸ ਸਜ਼ਾ ਦਾ ਮੰਤਵ ਉਨ੍ਹਾਂ ਨੂੰ ਸੁਧਾਰਨਾ ਹੈ।

ਜੁਰਮ ਕਿਉਂ ਕੀਤੇ ਜਾਂਦੇ ਹਨ ਇਸ ਬਾਰੇ ਅਪਰਾਧ ਵਿਗਿਆਨੀਆਂ (Criminologists) ਦੀਆਂ ਵੱਖ ਵਖ ਰਾਵਾਂ ਰਨ। ੧੯ ਵੀਂ ਸਦੀ ਤੋਂ ਪਹਿਲਾਂ ਇਹ ਮੰਨਿਆ ਜਾਂਦਾ ਸੀ ਕਿ ਮਨੁੱਖ ਅਪਰਾਧ ਉਦੋਂ ਕਰਦਾ ਹੈ ਜਦ ਉਸ ਅੰਦਰ ਸ਼ੈਤਾਨ ਦਾ ਵਾਸਾ ਹੋਵੇ ਕਿਉਕਿ ਅਜਿਹੇ ਸਮੇਂ ਵਿਚ ਮਨੁੱਖ ਦੀ ਆਪਣੀ ਸੋਚ ਸ਼ਕਤੀ ਖਤਮ ਹੋ ਜਾਂਦੀ ਹੈ। ਇਟਲੀ ਦੇ (Positive School) ਦੇ ਪ੍ਰਸਿਧ ਅਪਰਾਧ ਵਿਗਿਆਨੀ (Criminologist) ਲੋਂਬਰਾਸੋ (Lambrasso) ਅਨੁਸਾਰ ਅਪਰਾਧ ਕਰਨ ਦਾ ਕਾਰਣ ਵਿਰਸਾ(Heredity) ਹੈ ਜਿਨ੍ਹਾਂ ਦੇ ਵੰਸ ਵਿਚ ਇਕ ਵਾਰ ਕੋਈ ਅਪਰਾਧੀ ਬਣ ਜਾਵੇ ਇਹ ਜ਼ਰੂਰੀ ਹੈ ਕਿ ਉਸ ਤੋਂ ਉਤਪਨ ਸੰਤਾਨ ਵੀ ਅਪਰਾਧ ਹੀ ਕਰੇਗੀ। ਕਈ ਜਾਤਾਂ ਜਾਂ ਕਬੀਲੇ ਭਾਵੇਂ ਵਧੇਰੇ ਜੁਰਮ ਕਰਦੇ ਹਨ ਪਰ ਆਧੁਨਿਕ ਸਮੇਂ ਵਿਚ ਲੋਂਬਰਾਸੋ ਦੀ ਗੱਲ ਉਪਰ ਵਿਸ਼ਵਾਸ਼ ਨਹੀਂ ਹੁੰਦਾ। ਜੁਰਮ ਕਰਨਾ ਵੀ ਬਾਕੀ ਧੰਦਿਆਂ ਵਾਂਗ ਇਕ ਧੰਦਾ ਹੈ ਤੇ ਇਸਦੀ ਆਦਤ ਵੀ ਜ਼ਿਆਦਾਤਰ ਬਚਪਨ ਤੋਂ ਹੀ ਪੈਂਦੀ ਹੈ। ਜੁਰਮ ਕਰਨ ਵਾਲਿਆਂ ਵਿਚ ਬਹੁ-ਗਿਣਤੀ ਨੀਵੇਂ ਪਰਿਵਾਰਾਂ ਨਾਲ ਸੰਬੰਧਤ ਵਿਅਕਤੀਆਂ ਦੀ ਹੁੰਦੀ ਹੈ ਤੇ ਇਸਦਾ ਮੂਲ ਕਾਰਣ ਸਮਾਜਕ ਬਣਤਰ (Social Structure) ਹੈ। ਜਿਵੇਂ ਸਕੂਲ ਵਿਚ ਬਹੁ-ਗਿਣਤੀ ਦੇ ਬੱਚੇ ਮੱਧ-ਵਰਗੀ ਪਰਿਵਾਰਾਂ ਵਿਚੋਂ ਹੁੰਦੇ ਹਨ ਤੇ ਆਮ ਤੌਰ ਤੇ ਅਧਿਆਪਕ ਦਾ ਸੰਬੰਧ ਵੀ ਸਮਾਜ ਦੀ ਇਸੇ ਸ਼੍ਰੇਣੀ ਨਾਲ ਹੁੰਦਾ ਹੈ ਜਿਸ ਕਰਕੇ ਗਰੀਬ ਜਾਂ ਨੀਵੀ ਸ਼੍ਰੇਣੀ ਨਾਲ ਸੰਬੰਧਤ ਬੱਚਾ ਆਪਣੇ ਆਪ ਨੂੰ ਇਨ੍ਹਾਂ ਵਿਚ ਸ਼ਾਮਲ ਨਹੀਂ ਕਰ ਸਕਦਾ ਕਿਉਂਕਿ ਇਨ੍ਹਾਂ ਦੋਵਾਂ ਸ਼੍ਰੇਣੀਆਂ ਵਿਚ ਖਾਸਾ ਪਾੜਾ ਹੈ। ਅਧਿਆਪਕਾਂ ਦਾ ਵਤੀਰਾ ਵੀ ਗਰੀਬ ਜਾਂ ਨੀਵੀਂ ਸ਼੍ਰੇਣੀ ਦੇ ਬੱਚਿਆਂ ਪ੍ਰਤੀ ਠੀਕ ਨਹੀਂ ਹੁੰਦਾ। ਅਜਿਹਾ ਹੋਣ ਨਾਲ ਗਰੀਬ ਜਾਂ ਨੀਵੀਂ ਸ਼੍ਰੇਣੀ ਦੇ ਬੱਚਿਆਂ ਨੂੰ ਸਮਾਜਕ ਮਹੱਤਾ ਨਹੀਂ ਮਿਲਦੀ ਤੇ ਉਹ ਸਕੂਲ ਜਾਣ ਤੋਂ ਡਰਦੇ ਹਨ ਤੇ ਅੰਤ ਵਿਚ ਕਿਸੇ ਬੁਰੀ ਆਦਤ ਦਾ ਸ਼ਿਕਾਰ ਬਨਣ ਲਈ ਬੁਰੀ ਸੰਗਤ ਵਿਚ ਪੈ ਜਾਂਦੇ ਹਨ। ਕੇਵਲ ਸਕੂਲ ਹੀ ਨਹੀਂ ਆਰਥਕ ਹਾਲਤ ਚੰਗੀ ਨਾ ਹੋਣ ਕਾਰਣ ਅਜਿਹੇ ਘਰਾਂ ਵਿਚ ਝਗੜੇ ਹੁੰਦੇ ਰਹਿੰਦੇ ਹਨ ਤੇ ਬੱਚਿਆਂ ਦੀ ਦੇਖ ਭਾਲ ਠੀਕ ਤਰ੍ਹਾਂ ਨਹੀਂ ਹੁੰਦੀ ਤੇ ਇਸਦਾ ਅਸਰ ਬੱਚੇ ਤੇ ਜ਼ਰੂਰ ਪੈਂਦਾ ਹੈ।

ਕਈ ਵਾਰ ਮਨੁੱਖ ਬਚਪਨ ਤੋਂ ਜੁਰਮ ਕਰਨ ਦੀ ਆਦਤ ਦਾ ਸ਼ਿਕਾਰ ਨਹੀਂ ਹੁੰਦਾ ਸਗੋਂ ਵੱਡਾ ਹੋ ਕੇ ਅਜਿਹਾ ਕਰਦਾ ਹੈ। ਜਿਵੇਂ ਦੰਗੇ ਫਸਾਦ ਆਮ ਤੌਰ ਤੇ ਵਡੇਰੀ ਉਮਰ ਦੇ ਮਨੁਖਾਂ ਵਿਚਕਾਰ ਹੀ ਹੁੰਦੇ ਹਨ। ਅਜਿਹੇ ਫਸਾਦਾਂ ਦੇ ਕਈ ਕਾਰਣ ਹੋ ਸਕਦੇ ਹਨ ਜਿਵੇਂ ਨੀਵਾਂ ਜੀਵਨ ਸਤਰ, ਸਮਾਜਕ ਅਨਿਆਂ, ਜ਼ਬਰਦਸਤੀ ਥੋਪੀ ਹੋਈ ਰਾਜਨੀਤੀ ਆਦਿ। ਇਹ ਦੰਗੇ ਫਸਾਦ ਸਾਡੇ ਜੀਵਨ ਦਾ ਅਨਿਖੜ ਅੰਗ ਹਨ।

ਜੁਰਮਾਂ ਦੇ ਪਿਛੇ ਰਾਜਨੀਤੀ ਦਾ ਵੀ ਬਹੁਤ ਹੱਥ ਹੈ ਤੇ ਰਾਜਨੀਤਕ ਉਦੇਸ਼ ਨਾਲ ਸੰਬੰਧਤ ਜੁਰਮਾਂ ਦੀ ਕਈ ਵਾਰ ਕਿਸੇ ਨੂੰ ਖਬਰ ਹੀ ਨਹੀਂ ਮਿਲਦੀ ਜੇਕਰ ਕਿਸੇ ਨੂੰ ਹੁੰਦੀ ਵੀ ਹੈ ਤਾਂ ਉਹ ਅਣਜਾਣ ਬਣ ਜਾਂਦੇ ਹਨ ਕਿਉਂਕਿ ਉਨ੍ਹਾਂ

ਅੰਦਰ ਭੈ ਪੈਦਾ ਹੋ ਜਾਂਦਾ ਹੈ। ਅਜਿਹੇ ਜੁਰਮਾਂ ਦੇ ਪਿਛੇ ਜਾਂ ਤਾਂ ਸਰਕਾਰ ਦਾ ਹੱਥ ਹੁੰਦਾ ਹੈ ਜਾਂ ਫਿਰ ਲੋਕ ਮਦਦ ਕਰਦੇ ਹਨ ਅਜਿਹਾ ਕਰਨ ਵਾਲਿਆਂ ਵਿਚੋਂ ਬਹੁ-ਗਿਣਤੀ ਸਰਮਾਏਦਾਰਾਂ ਦੀ ਹੁੰਦੀ ਹੈ। ਸਰਮਾਏਦਾਰੀ ਦਾ ਸਮਾਜ ਉਪਰ ਜੋਰ ਹੈ ਇਨ੍ਹਾਂ ਨੇ ਜੁਰਮ ਕਰਵਾਉਣ ਲਈ ਕੁਝ ਵਿਅਕਤੀ ਰੱਖੇ ਹੋਏ ਹੁੰਦੇ ਹਨ ਜਿਨ੍ਹਾਂ ਨੂੰ ਜੁਰਮ ਕਰਨ ਉਪਰੰਤ ਪੈਸੇ ਦਿਤੇ ਜਾਂਦੇ ਹਨ। ਪੈਸੇ ਦੇ ਕੇ ਇਹ ਵਿਅਕਤੀ ਕਿਸੇ ਦੀ ਵੀ ਜਾਨ ਲੈ ਸਕਦੇ ਹਨ। ਸੰਨ ੧੯੭੧ ਵਿਚ ੧੬੧੮੦ ਕੱਤਲ ਹੋਏ ਤੇ ੧੯੭੩ ਵਿਚ ਇਨ੍ਹਾਂ ਦੀ ਗਿਣਤੀ ੧੬੭੯੮ ਹੋ ਗਈ। ਅਜਿਹੇ ਲੋਕਾਂ ਦਾ ਕੰਮ ਕੇਵਲ ਕਤਲ ਤਕ ਹੀ ਸੀਮਤ ਨਹੀਂ ਸਗੋਂ ਮਾਰਕੁਟਾਈ, ਕਿਸੇ ਨੂੰ ਤੰਗ ਕਰਨਾ (Torture) ਸੁਤੰਤਰਤਾ ਤੋਂ ਵਾਂਜੇ ਰੱਖਣਾ, ਇਨਾਂ ਲਈ ਮਾਮੂਲੀ ਗੱਲਾਂ ਹਨ। ਅਜਿਹੇ ਸਾਰੇ ਹੀ ਜੁਰਮ ਯੋਜਨਾ ਬਧ ਹੁੰਦੇ ਹਨ ਤੇ ਇਨ੍ਹਾਂ ਜੁਰਮਾਂ ਦੀ ਖ਼ਬਰ ਕੇਵਲ ਅਪਰਾਧੀਆਂ ਨੂੰ ਹੀ ਹੁੰਦੀ ਹੈ ਕਈ ਵਾਰ ਤਾਂ ਪੈਸੇ ਲੈ ਕੇ ਜੁਰਮ ਕਰਨ ਵਾਲਿਆਂ ਨੂੰ ਜੁਰਮ ਕਰਵਾਉਣ ਵਾਲੇ ਦਾ ਪਤਾ ਹੀ ਨਹੀਂ ਹੁੰਦਾ। ਅਜਿਹੇ ਜੁਰਮਾਂ ਵਿਚੋਂ ਬਹੁਤਿਆਂ ਦੀ ਸੂਚਨਾ ਵੀ ਦਰਜ ਨਹੀਂ ਕਰਵਾਈ ਜਾਂਦੀ ਸਰਮਾਏਦਾਰਾਂ ਤੋਂ ਇਲਾਵਾ ਕਈ ਵਾਰ ਵੱਡੇ ਅਹੁਦੇ ਵਾਲੇ ਵਿਅਕਤੀ ਵੀ ਆਪਣੀ ਕੁਰਸੀ ਦਾ ਨਜਾਇਜ਼ ਲਾਭ ਉਠਾਕੇ ਜੁਰਮ ਕਰਵਾਉਂਦੇ ਹਨ ਤੇ ਕਿਸੇ ਨੂੰ ਉਨ੍ਹਾਂ ਦੀ ਖਬਰ ਵੀ ਨਹੀਂ ਮਿਲਦੀ।

ਜੁਰਮ ਕਰਨ ਵਿਚ ਵਿਅਕਤੀ ਦਾ ਚਰਿਤਰ, ਉਮਰ, ਚਿਹਨ-ਚੱਕਰ ਆਦਿ ਵੀ ਸਹਾਇਕ ਹੁੰਦਾ ਹੈ ਜਿਵੇਂ ਭੈੜੀ ਸ਼ਕਲ, ਕਾਲਾ ਰੰਗ, ਮਾੜੀ ਸਿਹਤ ਵਾਲਾ ਵਿਅਕਤੀ ਜਦ ਕਿਸੇ ਖੂਬਸੂਰਤ ਔਰਤ ਵੱਲ ਵੇਖਦਾ ਹੈ ਤਾਂ ਉਸ ਅੰਦਰ ਹੀਣ ਭਾਵਨਾ ਪੈਦਾ ਹੁੰਦੀ ਹੈ ਕਿਉਂਕਿ ਔਰਤਾਂ ਦੁਆਰਾ ਅਜਿਹੇ ਵਿਅਕਤੀ ਨਫਰਤ ਦੀ ਨਜ਼ਰ ਨਾਲ ਵੇਖੇ ਜਾਂਦੇ ਹਨ। ਉਸ ਮਨੁਖ ਅੰਦਰ ਬਦਲੇ ਦੀ ਭਾਵਨਾ ਪੈਦਾ ਹੁੰਦੀ ਹੈ ਤੇ ਇਸ ਬਦਲੇ ਲਈ ਉਹ ਕੁਝ ਵੀ ਕਰਨ ਲਈ ਤਿਆਰ ਹੋ ਜਾਂਦਾ ਹੈ। ਅਜਿਹੇ ਵਿਅਕਤੀ ਕੇਵਲ ਕਾਮ ਤ੍ਰਿਪਤੀ ਲਈ ਸਹਿਜੇ ਹੀ ਜੁਰਮ ਕਰਦੇ ਹਨ। ਇਹੋ ਜੁਰਮ ਔਰਤਾਂ ਵੀ ਕਰ ਸਕਦੀਆਂ ਹਨ। ਛੋਟੀ ਉਮਰ ਵਾਲੇ ਮੁੰਡੇ ਸ਼ਰਾਬ ਪੀਣ, ਜੂਆ ਖੇਡਣ ਦੀ ਆਦਤ ਨੂੰ ਬਹੁਤ ਜਲਦੀ ਅਪਨਾ ਲੈਂਦੇ ਹਨ, ਤੇ ਅਜਿਹੇ ਕੰਮ ਕਰਨ ਲਈ ਜੇਕਰ ਉਨ੍ਹਾਂ ਨੂੰ ਕੋਈ ਹੋਰ ਸਾਧਨ ਨਾ ਪ੍ਰਾਪਤ ਹੋਵੇ ਤਾਂ ਉਹ ਚੋਰੀ ਕਰਨਾ ਹੀ ਠੀਕ ਸਮਝਣਗੇ। ਇਸ ਤਰ੍ਹਾਂ ਇਹ ਛੋਟੇ ਛੋਟੇ ਜੁਰਮ ਕਰਨ ਵਾਲੇ ਮੁੰਡੇ ਇਕ ਦੂਸਰੇ ਦੇ ਨੇੜੇ ਆ ਜਾਂਦੇ ਹਨ ਤੇ ਫਿਰ ਇਕ ਮੰਡਲੀ (Gang) ਦਾ ਰੂਪ ਧਾਰਕੇ ਵੱਡੇ ਅਪਰਾਧੀ ਬਣ ਜਾਂਦੇ ਹਨ।

ਅਸਲ ਵਿਚ ਜੁਰਮਾਂ ਦੀ ਗਿਣਤੀ ਵਧਾਉਣ ਵਿਚ ਸਮਾਜ ਦਾ, ਵਿਅਕਤੀਆਂ ਦਾ ਆਪਣਾ ਹਥ ਹੈ ਕਿਉਂਕਿ ਕਈ ਵਾਰ ਮਨੁੱਖ ਅਪਰਾਧੀ ਨਾਂ ਹੁੰਦਾ ਹੋਇਆ ਵੀ ਜੁਰਮ ਕਰਦਾ ਹੈ ਕਿਉਂਕਿ ਉਸਦੇ ਹਾਲਾਤ ਉਸਨੂੰ ਅਜਿਹਾ ਕਰਨ ਲਈ ਮਜਬੂਰ ਕਰਦੇ ਹਨ ਇਥੋਂ ਤੀਕ ਕਿ ਜੁਰਮ ਨਿਸ਼ਚਿਤ ਕਰਨ ਵਿਚ ਵੀ ਪੱਖ ਪੂਰੇ ਜਾਂਦੇ ਹਨ। ਤੇ ਕਈ ਵਾਰ ਤਾਂ ਕਾਨੂਨ ਦੇ ਰਖਵਾਲੇ ਹੀ ਜੁਰਮ ਕਰਵਾਉਂਦੇ ਹਨ ਇਥੋਂ ਤੀਕ ਕਿ ਉਹ ਸੂਚਨਾ ਹੀ ਨਹੀਂ ਲਿਖਦੇ। ਸੂਚਨਾ ਮਿਲਣ ਵਾਲੇ ਅਪਰਾਧਾਂ ਨਾਲੋਂ ਸੂਚਨਾ ਨਾ ਮਿਲਣ ਵਾਲੇ ਵਧੇਰੇ ਗੰਭੀਰ ਹੁੰਦੇ ਹਨ। ਭਾਵੇਂ ਕਾਨੂਨ ਨੇ ਜੁਰਮਾਂ ਉਪਰ ਰੋਕ ਲਗਾਉਣ ਤੇ ਅਪਰਾਧੀਆਂ ਨੂੰ ਸੁਧਾਰਨ ਵਿਚ ਅਹਿਮ ਰੋਲ ਅਦਾ ਕੀਤਾ ਹੈ ਫਿਰ ਵੀ ਇਨ੍ਹਾਂ ਦੀ ਗਿਣਤੀ ਵਧ ਰਹੀ ਹੈ ਤੇ ਜਦ ਤੀਕ ਸਮਾਜਕ ਅਨਿਆਂ ਖਤਮ ਨਹੀਂ ਹੋ ਜਾਂਦਾ ਇਨ੍ਹਾਂ ਤੋਂ ਕੋਈ ਵੀ ਸਮਾਜ ਪੂਰਣ ਤੌਰ ਤੇ ਮੁਕਤ ਨਹੀਂ ਹੋ ਸਕਦਾ। ●

73A/ਗਣੇਸ਼ ਨੰਗਰ
ਨਵੀਂ ਦਿਲੀ-1100018

# ਪੰਜਾਬੀ ਸਾਹਿਤ ਸਭਾ, ਬਰਨਾਲਾ

ਪੰਜਾਬੀ ਸਾਹਿਤ ਸਭਾ, ਬਰਨਾਲਾ ਦੀ ਕਾਰਜਸਾਧ ਕਮੇਟੀ ਦੀ ਇਕ ਵਿਸ਼ੇਸ਼ ਮੀਟਿੰਗ ਮਿਹਰ ਚੰਦ ਕੌਸਰ ਦੇ ਘਰ ਸ੍ਰੀ ਓਮ ਪ੍ਰਕਾਸ਼ ਗਾਸੋ ਦੀ ਪ੍ਰਧਾਨਗੀ ਹੇਠ ਹੋਈ। ਫੈਸਲਾ ਕੀਤਾ ਗਿਆ ਕਿ ਪੱਕੀ ਬਾਡੀ ਦੀ ਦੋ-ਤਿਹਾਈ ਗਿਣਤੀ ਦੀ ਰਜ਼ਾਮੰਦੀ ਨਾਲ ਇਸ ਬਾਡੀ ਦੇ ਮੈਂਬਰਾਂ ਦੀ ਗਿਣਤੀ ਵਿਚ ਹੋਰ ਵਾਧਾ ਕੀਤਾ ਜਾਵੇ। ਅਕਤੂਬਰ ੭੯ ਵਿਚ ਗ਼ਜ਼ਲ-ਗੋਸ਼ਟੀ, ਦਸੰਬਰ ੭੯ ਵਿਚ ਕੌਰ ਚੰਦ ਰਾਹੀ ਦੇ ਨਾਵਲ ਤੇ ਵਿਚਾਰ-ਗੋਸ਼ਟੀ ਤੇ ਫਰਵਰੀ ਵਿਚ ਸਥਾਨਕ ਪੰਜ ਨਾਵਲਕਾਰਾਂ ਦੀਆਂ ਕ੍ਰਿਤੀਆਂ ਉਹ ਗੋਸ਼ਟੀ ਕੀਤੀ ਜਾਵੇ। ਹਿੰਦੀ, ਪੰਜਾਬੀ ਤੇ ਉਰਦੂ ਲੇਖਕਾਂ ਦੀ ਜ਼ਿਲ੍ਹਾ ਸੰਗਰੂਰ ਲੇਖਕ ਡਾਇਰੈਕਟਰੀ ਤਿਆਰ ਕੀਤੀ ਜਾਵੇ। ਇੱਕ ਸ਼ੋਕ ਮਤੇ ਰਾਹੀਂ ਹਜ਼ਾਰੀ ਪ੍ਰਸ਼ਾਦ ਦਵੇਦੀ, ਗੁਰਚਰਨ ਸਿੰਘ ਸਹਿਸਰਾ, ਗਿਆਨੀ ਸ਼ਾਦੀ ਸਿੰਘ, ਅਜੀਤ ਸਿੰਘ ਬੇਦਿਲ, ਮਨੀ ਰਾਮ ਤੇ ਦੂਨੀ ਚੰਦ ਦੇ ਅਕਾਲ ਚਲਾਣੇ ਉਤੇ ਦੁਖ ਪ੍ਰਗਟ ਕੀਤਾ ਗਿਆ।

— ਰਾਮ ਸਰੂਪ ਅਣਖੀ

# ਸਪੋਰਟਸਮੈਨ

—ਜਗਦੀਸ਼ ਸਿੰਘ

ਸਿਤਾਰਾਂ ਦੀ ਦੁਕਾਨ ਤੇ ਬੈਠਾ ਸਾਂ ਕਿ ਇਕ ਮਰਸਡੀਜ਼ ਕਾਰ ਆਣ ਕੇ ਰੁਕੀ। ਵਿਚੋਂ ਮੇਰਾ ਮਿੱਤਰ ਤੇ ਉਹਦਾ ਵਲੈਤੋਂ ਆਇਆ ਰਿਸ਼ਤੇਦਾਰ ਨਿਕਲੇ। ਉਹ ਮੈਨੂੰ ਲਭਦੇ ਲਭਾਉਂਦੇ ਇਥੇ ਆ ਪੁਜੇ ਸਨ। ਕਹਿਣ ਲਗੇ ਤੁਹਾਡੇ ਨਾਲ ਜ਼ਰੂਰੀ ਕੰਮ ਹੈ। ਮੈਂ ਸਮਝਿਆ ਕੋਈ ਸਿਤਾਰ ਲੈਣੀ ਹੋਵੇਗੀ ਕਿਉਂਕਿ ਵਲੈਤ ਵਿਚ ਸਿਤਾਰ ਲੈਜਾਣ ਵਾਸਤੇ ਅਗੇ ਵੀ ਕਈ ਸਜਨਾਂ ਮੇਰੀਆਂ ਸਫਾਰਸ਼ਾਂ ਪੁਆਈਆਂ ਸਨ। ਮੇਰੇ ਮਿੱਤਰ ਗੁਰਕਿਰਪਾਲ ਸਿੰਘ ਦੀ ਸਿਤਾਰਾਂ ਬਨਾਉਣ ਦੀ ਦੁਕਾਨ ਹੈ ਅਤੇ ਉਸ ਦੀ ਸਿਤਾਰ ਏਨੀ ਪ੍ਰਸਿਧ ਹੈ ਕਿ ਆਰਡਰ ਤੇ ਵੀ ਛੇ ਛੇ ਮਹੀਨੇ ਵਾਰੀ ਨਹੀਂ ਆਉਂਦੀ। ਵਲੈਤ ਵਿਚ ਉਸ ਦੀਆਂ ਸਿਤਾਰਾਂ ਅਗੇ ਵੀ ਗਈਆਂ ਸਨ ਅਤੇ ਬਹੁਤ ਲੋਕਪ੍ਰਿਯ ਹੋਈਆਂ ਸਨ।

ਪਰ ਉਹ ਸਿਤਾਰ ਲੈਣ ਨਹੀਂ ਸਨ ਆਏ। ਉਹਨਾਂ ਤਾਂ ਹਾਕੀ ਸਟਿਕ ਖਰੀਦਣੀ ਸੀ। ਮੈਨੂੰ ਕਹਿਣ ਲਗੇ ਇਕ ਵਧੀਆਂ ਜਿਹੀ ਹਾਕੀ ਖਰੀਦ ਕੇ ਯੂ. ਕੇ. ਭੇਜਣੀ ਹੈ। ਮੈਂ ਆਪਣੇ ਪਿੰਡ ਕਾਲਜ ਦੀਆਂ ਟੀਮਾਂ ਵਾਸਤੇ ਬਹੁਤ ਹਾਕੀਆਂ ਖਰੀਦ ਕੇ ਭੇਜੀਆਂ ਸਨ। ਜਲੰਧਰ ਦੀ ਅੰਤਰਾਸ਼ਟਰੀ ਮਸ਼ਹੂਰ ਫਰਮ ਜਿਹੜੀ ਕਿ ਭਾਰਤ ਤੇ ਹੋਰ ਮੁਲਕਾਂ ਦੀਆਂ ਟੀਮਾਂ ਨੂੰ ਹਾਕੀਆਂ ਭੇਜਦੀ ਹੈ ਵਿਚ ਮੇਰੀ ਚੰਗੀ ਵਾਕਫੀ ਸੀ। ਹਾਕੀ ਦੇ ਖਿਲਾੜੀਆਂ ਤੇ ਕੋਚਾਂ ਨਾਲ ਆਮ ਮਿਲਣੀ ਹੁੰਦੀ ਰਹਿੰਦੀ ਸੀ। ਗੁਜ਼ਾਰੇ ਜੋਗੀ ਇਜ਼ਤ ਹੈ ਸੀ।

ਸਪੋਰਟਸ ਫਰਮ ਨੇ ਸਾਡੀ ਚੰਗੀ ਆਓ ਭਗਤ ਕੀਤੀ। ਯੂ. ਕੇ. ਹਾਕੀ ਭੇਜਣੀ ਸੀ ਅਤੇ ਅਸੀਂ ਮਰਸਡੀਜ਼-ਕਾਰ ਤੇ ਗਏ ਸਾਂ ਇਸ ਵਾਸਤੇ ਵੀ ਉਚੇਚਾ ਧਿਆਨ ਦਿਤਾ ਜਾ ਰਿਹਾ ਸੀ। ਮਾਲਕ ਫਰਮ ਆਪ ਸਾਡੇ ਨਾਲ ਗਲ ਬਾਤ ਕਰ ਰਿਹਾ ਸੀ। ਹਾਕੀ ਦੀ ਖੇਲ ਬਾਰੇ, ਭਾਰਤੀ ਹਾਕੀ ਦੀ ਹਾਲਤ ਬਾਰੇ ਅਤੇ ਵਿਸ਼ਵ ਵਿਚ ਸਥਿਤੀ ਬਾਰੇ ਚਰਚਾ ਵੀ ਚਲ ਰਿਹਾ ਸੀ। ਭਾਰਤ ਤੇ ਅਫਰੀਕਾ ਵਿਚੋਂ ਇੰਗਲੈਂਡ ਗਏ ਲੋਕਾਂ ਵਲੋਂ ਹਾਕੀ ਦੀ ਖੇਡ ਨੂੰ ਪਰਚਾਰਨ ਬਾਰੇ ਗਲ ਬਾਤ ਹੋ ਰਹੀ ਸੀ। ਸੰਸਾਰ ਦਾ ਕੋਈ ਵੀ ਐਸਾ ਨਾਮਵਰ ਹਾਕੀ ਖਿਲਾੜੀ ਨਹੀਂ ਸੀ ਜਿਸਦੀ ਤਸਵੀਰ ਮਾਲਕ ਫਰਮ ਨਾਲ ਕਮਰੇ ਵਿਚ ਨਹੀਂ ਲਗੀ ਸੀ। ਇਹਨਾਂ ਚੋਂ ਬਹੁਤੇ ਇਸ ਫੈਕਟਰੀ ਵਿੱਚ ਆ ਚੁਕੇ ਸਨ।

ਮੇਰੇ ਸੁਹਜ ਸਵਾਦ ਦਾ ਤਾਂ ਅਗੇ ਹੀ ਉਹਨਾਂ ਨੂੰ ਪਤਾ ਸੀ ਉਤੋਂ ਚੀਜ਼ ਵਿਦੇਸ਼ ਵਿਚ ਜਾਣੀ ਸੀ। ਪਹਿਲਾਂ ਤਾਂ ਉਨ੍ਹਾਂ ਫੈਕਟਰੀ ਪ੍ਰਾਹੁਣਿਆਂ ਨੂੰ ਦਿਖਾਈ ਤੇ ਫੇਰ ਹਾਕੀ "ਸਟਿਕਾਂ ਦੀਆਂ ਵਨਗੀਆਂ ਦਿਖਾਉਣੀਆਂ ਸ਼ੁਰੂ ਕੀਤੀਆ। 'ਆਹ ਹਾਕੀ ਭਾਰਤ ਨੇ ਵਰਲਡ ਕਪ ਜਿੱਤਣ ਲਈ ਵਰਤੀ ਸੀ। ਆਹ ਅਸੀਂ ਆਸਟਰੇਲੀਆ ਨੂੰ ਸਪਲਾਈ ਕੀਤੀ। ਆਹ ਫੜਣ ਵਿਚ ਹਲਕੀ ਖੇਡਣ ਵਿਚ ਬਹਤ ਵਧੀਆ। ਏਹਦੇ ਨਾਲ ਦੀ ਅਜੀਤ ਪਾਲ ਨੂੰ ਬਣਾਕੇ ਦਿਤੀ ਤੇ ਇਹਦੇ ਨਾਲ ਦ ਸਰਜੀਤ ਨੂੰ। ਹੁਣ ਆਹ ਕਵਾਲਟੀ ਲੇਟੈਸਟ ਮਾਸਕੋ ਓਲਪਿਕ ਲਈ ਬਣਾਈ ਹੈ। ਵੱਖ ਵੱਖ ਦੇਸਾਂ ਵੱਖ ਵੱਖ ਖਿਲਾੜੀਆਂ ਅਤੇ ਵੱਖ ਵੱਖ ਸਾਈਡਾਂ ਨੂੰ ਮੁਖ ਰੱਖ ਕੇ ਅਸੀਂ ਹਾਕੀਆਂ ਬਣਾਉਂਦੇ ਹਾਂ। ਬਾਈ ਦੀ ਵੇ ਜਿਨਾਂ ਵਾਸਤੇ ਤੁਸੀਂ ਸਟਿਕ ਲਿਜਾ ਰਹੇ ਹੋ ਉਹ ਕਹਿੜੀ ਸਾਈਡ ਤੇ ਖੇਲਦੇ ਹਨ।" —ਉਹਨੇ ਪੁਛ ਕੀਤੀ।

"ਜੀ ਸਚੀ ਗਲ ਤਾਂ ਆਹ ਹੈ ਕਿ ਅਸੀਂ ਤਾਂ ਕਾਰ ਵਿਚ ਰਖਣ ਨੂੰ ਲਿਜਾਣੀ ਆ। ਯੂ. ਕੇ. ਵਿਚ ਡਾਂਗ ਸੋਟਾ ਕਾਰ ਅੰਦਰ ਰਖਣ ਦੀ ਇਜਾਜ਼ਤ ਨਹੀਂ, ਇਸ ਵਾਸਤੇ ਹਾਕੀ ਰਖੀਦੀ ਹੈ। ਹਾਕੀ ਰਖਣ ਤੇ ਕੋਈ ਇਤਰਾਜ਼ ਨਹੀਂ। ਕਿਤੇ ਲੜਾਈ ਹੋ ਪਵੇ ਤਾਂ ਕੰਮ ਦਿੰਦੀ ਹੈ। ਜਿਹੜੀ ਤੁਹਾਨੂੰ ਚੰਗੀ ਲਗਦੀ ਹੈ ਦੇ ਦਿਓ। ਪ੍ਰਾਈਸ ਦੀ ਪਰਵਾਹ ਨਾ ਕਰੋ।"

●

